# ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼

ਸੰਪਾਦਕ
ਡਾ. ਹਰਕੀਰਤ ਸਿੰਘ





ਸ਼ਬਦ-ਜੋੜ ਕੋਸ਼ ਸੈੱਲ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪੰਜਾਬੀ

# ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼

ਸੰਪਾਦਕ
ਡਾ. ਹਰਕੀਰਤ ਸਿੰਘ




ਸ਼ਬਦ-ਜੋੜ ਕੋਸ਼ ਸੈੱਲ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸੰਪਾਦਕ
**ਡਾ. ਹਰਕੀਰਤ ਸਿੰਘ**

ਸੰਪਾਦਕੀ ਅਮਲਾ

| | | |
|---|---|---|
| **ਸ. ਮਨਮੰਦਰ ਸਿੰਘ** | : | ਸਹਾਇਕ ਸੰਪਾਦਕ |
| **ਡਾ. ਰਛਪਾਲ ਕੌਰ** | : | ਸਹਾਇਕ ਸੰਪਾਦਕ |
| **ਸ. ਕਰਮਜੀਤ ਸਿੰਘ** | : | ਤਕਨੀਕੀ ਸਹਾਇਕ |

| | | |
|---|---|---|
| ਦੂਜੀ ਐਡੀਸ਼ਨ | : | ਸਤੰਬਰ, 1988 |
| ਕਾਪੀਆਂ | : | 5000 |
| ਕੀਮਤ | : | 110 ਰੁਪਏ |



ਸਰਦਾਰ ਤੀਰਥ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ ਅਤੇ
ਪੰਜਾਬੀ ਯੂਨੀਵਰਸਿਟੀ ਪ੍ਰੈੱਸ ਵਿੱਚ ਛਪਿਆ ।

# ਮੁੱਖ-ਬੰਧ

ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਦਾ ਮੁੱਖ ਉਦੇਸ਼ ਪੰਜਾਬੀ ਭਾਸ਼ਾ, ਸਾਹਿਤ ਅ ਸੱਭਿਆਚਾਰ ਦੀ ਬਹੁ-ਪੱਖੀ ਉੱਨਤੀ ਕਰਨਾ ਹੈ। ਇਸ ਉਦੇਸ਼ ਮੁੱਖ ਰੱਖਦਿਆਂ ਕਈ ਪ੍ਰਕਾਰ ਦੀਆਂ ਖੋਜ-ਯੋਜਨਾਵਾਂ ਸ਼ੁਰੂ ਕੀਤੀਆਂ ਗਈਆਂ। ਪੰਜਾਬੀ ਭਾਸ਼ਾ ਦੇ ਵਿਕਾਸ ਦਾ ਇੱਕ ਮਹੱਤਵਪੂਰਨ ਖ ਹੈ ਸ਼ਬਦ-ਰੂਪਾਂ ਅਤੇ ਸ਼ਬਦ-ਜੋੜਾਂ ਨੂੰ ਪ੍ਰਮਾਣਿਕ ਰੂਪ ਪ੍ਰਦਾਨ ਕਰਨਾ। ਵੀਹਵੀਂ ਸਦੀ ਦੇ ਅਰੰਭ ਤੋਂ ਪੰਜਾਬੀ ਸਾਹਿਤ ਰਚਨਾ ਵਿਕਾਸ ਦੇ ਨਾਲ-ਨਾਲ ਇਸ ਦੇ ਸ਼ਬਦ-ਜੋੜਾਂ ਵਿੱਚ ਇਕਾਰਤਾ ਲਿਆਉਣ ਦੀ ਸਮੱਸਿਆ ਵੀ ਸਾਮ੍ਹਣੇ ਆਈ। ਸੁਤੰਤਰਤਾ ਦੀ ਪ੍ਰਾਪਤੀ ਤੋਂ ਬਾਅਦ ਇਹ ਸਮੱਸਿਆ ਹੋਰ ਵੀ ਗੰਭੀਰ ਰੂਪ ਧਾਰਨ ਕਰ ਗਈ। ਫਲਸਰੂਪ ਵਿਦਵਾਨਾਂ ਦ ਧਿਆਨ ਇਸ ਪਾਸੇ ਵੱਲ ਗਿਆ ਅਤੇ ਕਈਆਂ ਸੰਸਥਾਵਾਂ ਨੇ ਇਸ ਪਾਸੇ ਵੱਲ ਰੁਚੀ ਵਿਖਾਈ।

ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਨਾਲ ਪੰਜਾਬੀ ਸ਼ਬਦ-ਜੋੜਾਂ ਵਿੱਚ ਇਕਸਾਰਤਾ ਲਿਆਉਣ ਦੀ ਜ਼ੁੰਮੇਵਾਰੀ ਇਸ ਦੇ ਮੋਢਿਆਂ ਤੇ ਆ ਪਈ। ਪਹਿਲਾਂ ਡਾ. ਭਾਈ ਜੋਧ ਸਿੰਘ ਦੀ ਅਗਵਾਈ ਵਿੱਚ ਡਾਕਟਰ ਪਿਆਰ ਸਿੰਘ ਨੇ ਸੰਨ 1968 ਵਿੱਚ ਇੱਕ ਸ਼ਬਦ-ਜੋੜ ਕੋਸ਼ ਤਿਆਰ ਕੀਤਾ। ਪਰ ਇਸ ਵਿੱਚ ਦਿੱਤੇ ਗਏ ਸ਼ਬਦ-ਜੋੜਾਂ ਬਾਰੇ ਮਤ-ਭੇਦ ਹੋਣ ਕਾਰਨ ਵਿਦਵਾਨਾਂ ਦੀ ਇੱਕ ਕਨਵੈੱਨਸ਼ਨ ਬੁਲਾਈ ਗਈ, ਜਿਸ ਵਿੱਚ ਸ਼ਬਦ-ਜੋੜਾਂ ਦੇ ਨਵੇਂ ਸਿਰਿਓਂ ਨਿਯਮ ਨਿਸ਼ਚਿਤ ਕੀਤੇ ਗਏ ਅਤੇ ਉਹਨਾਂ ਦੀ ਲੋਅ ਵਿੱਚ ਸ਼ਬਦ-ਜੋੜ ਕੋਸ਼ ਬਣਾਉਣ ਦਾ ਕੰਮ ਸ਼ੁਰੂ ਕੀਤਾ ਗਿਆ। ਪਿਛਲੇ ਪੰਦਰਾਂ ਵਰ੍ਹਿਆਂ ਤੋਂ ਇਸ ਕੋਸ਼ ਬਾਰੇ ਲਗਾਤਾਰ ਕੰਮ ਕੀਤਾ ਜਾ ਰਿਹਾ ਹੈ। ਇਸ ਕੋਸ਼ ਦੀਆਂ ਪਹਿਲਾਂ ਸੱਤ ਸੈਂਚੀਆਂ ਤਿਆਰ ਕੀਤੀਆਂ ਗਈਆਂ, ਜਿਨ੍ਹਾਂ ਨੂੰ ਵਿਦਵਾਨਾਂ ਦੇ ਸੁਝਾਵਾਂ ਦੇ ਪ੍ਰਕਾਸ਼ ਵਿੱਚ ਸੋਧ ਕੇ ਹੁਣ ਹਥਲੀ ਇੱਕ ਸੈਂਚੀ ਵਿੱਚ ਸਮੋਇਆ ਗਿਆ ਹੈ।

ਪੰਜਾਬੀ ਯੂਨੀਵਰਸਿਟੀ ਵੱਲੋਂ ਬੜੇ ਲੰਮੇ ਸਮੇਂ ਦੀ ਮਿਹਨਤ ਨਾਲ ਤਿਆਰ ਕੀਤੇ ਗਏ ਇਸ ਕੋਸ਼ ਦਾ ਸਹੀ ਅਰਥਾਂ ਵਿੱਚ ਤਦ ਹੀ ਲਾਭ ਹੈ ਜੇ ਇਸ ਕੋਸ਼ ਵਿਚਲੇ ਸ਼ਬਦ-ਜੋੜਾਂ ਨੂੰ ਸਾਰੇ ਲੇਖਕ, ਸਾਰੀਆਂ ਸੰਸਥਾਵਾਂ ਅਤੇ ਸਾਰੇ ਅਕਾਦਮਿਕ ਅਦਾਰੇ ਅਪਣਾਉਣ; ਕਿਉਂਕਿ ਇਹ ਸ਼ਬਦ-ਜੋੜ ਕਿਸੇ ਇੱਕ ਵਿਅਕਤੀ ਜਾਂ ਸੰਸਥਾ ਦੇ ਬਣਾਏ ਹੋਏ ਨਹੀਂ, ਸਗੋਂ ਪੰਜਾਬੀ ਦੇ ਪ੍ਰਤਿਨਿੱਧ ਵਿਦਵਾਨਾਂ ਦੀ ਅਗਵਾਈ ਵਿੱਚ ਨਿਸ਼ਚਿਤ ਕੀਤੇ ਗਏ ਹਨ। ਇਸ ਲਈ ਇਹਨਾਂ ਸ਼ਬਦ-ਜੋੜਾਂ ਨੂੰ ਵਰਤੋਂ ਵਿੱਚ ਲਿਆਉਣਾ ਹਰ ਪੰਜਾਬੀ ਦਾ ਫ਼ਰਜ਼ ਬਣਦਾ ਹੈ।

ਅੰਤ ਵਿੱਚ ਮੈਂ ਉਹਨਾਂ ਸਭ ਵਿਦਵਾਨਾਂ/ਸੰਸਥਾਵਾਂ ਦਾ ਰਿਣੀ ਹਾਂ ਜਿਨ੍ਹਾਂ ਨੇ ਇਸ ਮਹਾਨ ਕੰਮ ਵਿੱਚ ਸਾਨੂੰ ਆਪਣਾ ਯੋਗਦਾਨ ਦਿੱਤਾ ਹੈ। ਮੈਂ ਸ਼ਬਦ-ਜੋੜ ਕੋਸ਼ ਸੈੱਲ ਦੇ ਸਟਾਫ਼ ਦੇ ਇਸ ਮਹਾਨ ਉੱਦਮ ਦੀ ਸ਼ਲਾਘਾ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

(ਡਾ.) ਭਗਤ ਸਿੰਘ
ਵਾਈਸ-ਚਾਂਸਲਰ

## ਪੰਜਾਬੀ ਸ਼ਬਦ-ਜੋੜਾਂ ਦੀ ਕਹਾਣੀ

ਪਜਾਬੀ ਸਪਸ਼ਟ ਤੇ ਧੁਨੀਆਤਮਿਕ ਭਾਸ਼ਾ ਹੈ। ਇਸ ਦੀ ਲਿਪੀ ਸਰਲ ਤ ਅੱਖਰ ਗੋਲਾਕਾਰ ਹਨ । ਇਹ ਦੋਵੇਂ ਦੋਹਰੀਆਂ ਡਿਓੜ੍ਹੀਆਂ ਆਵਾਜ਼ਾਂ ਤੇ ਦੂੱਤ ਚਿੰਨ੍ਹਾਂ ਤੋਂ ਮੁਕਤ ਹਨ। ਇਹਨਾਂ ਦੀ ਸੁਭਾਵਿਕ ਸੁੰਦਰਤਾ ਨੂੰ ਲੰਮੀ ਗ਼ੁਲਾਮੀ ਨੇ ਘਸਮੈਲਾ ਬਣਾਈ ਰੱਖਿਆ । ਧਾੜਵੀ ਮਹਿਮੂਦ ਗ਼ਜ਼ਨਵੀ ਨੇ 1003 ਈਸਵੀ ਵਿੱਚ ਪੰਜਾਬ ਦੀ ਰਾਜਧਾਨੀ ਲਾਹੌਰ ਉੱਤੇ ਜ਼ੋਰੀਂ ਕਬਜ਼ਾ ਕੀਤਾ ਅਤੇ ਓਸੇ ਨਾਲ ਫ਼ਾਰਸੀ ਜ਼ਬਾਨ ਨੂੰ ਪੰਜਾਬ ਦੀ ਰਾਜ-ਭਾਸ਼ਾ ਘੋਸ਼ਿਤ ਕਰ ਦਿੱਤਾ। ਫ਼ਾਰਸੀ ਦਾ ਸਾਢੇ ਅੱਠ ਸੌ ਸਾਲ ਪੰਜਾਬ ਵਿੱਚ ਬੋਲ-ਬਾਲਾ ਰਿਹਾ। ਇਸੇ ਤਰ੍ਹਾਂ ਅੰਗਰੇਜ਼ਾਂ ਨੇ 1849 ਈਸਵੀ ਵਿੱਚ ਪੰਜਾਬ ਉੱਤੇ ਕਬਜ਼ਾ ਕਰਕੇ 1853 ਈਸਵੀ ਵਿੱਚ ਅੰਗਰੇਜ਼ੀ ਨੂੰ ਪੰਜਾਬ ਦੀ ਰਾਜ-ਭਾਸ਼ਾ ਬਣਾ ਦਿੱਤਾ। ਇਸ ਲੰਮੀ ਗ਼ੁਲਾਮੀ ਨੇ ਪੰਜਾਬੀ ਭਾਸ਼ਾ ਤੇ ਪੰਜਾਬੀ ਲਿਪੀ ਨੂੰ ਮਾਰ ਮੁਕਾਉਣਾ ਸੀ ਪਰ ਪੰਜਾਬ ਦੇ ਸੰਤਾਂ, ਭਗਤਾਂ, ਸੂਫ਼ੀਆਂ ਤੇ ਗੁਰੂਆਂ ਨੇ ਆਪਣੇ ਅੰਮ੍ਰਿਤ-ਬੋਲਾਂ ਤੇ ਸੰਜੀਵਿਤ ਲਿਖਤਾਂ ਦੁਆਰਾ ਇਹਨਾਂ ਨੂੰ ਲੋਕਾਂ ਦੇ ਹਿਰਦੇ ਵਿੱਚ ਜੀਵਿਤ ਰੱਖਿਆ ।

2. ਪੰਜਾਬੀ ਭਾਸ਼ਾ ਤੇ ਲਿਪੀ ਦੀ ਕਹਾਣੀ ਰੋਚਕ ਹੈ । ਇਸਲਾਮੀ ਦੌਰ ਵਿੱਚ ਸੁਲਤਾਨਾਂ ਤੇ ਦੀਵਾਨਾਂ ਨੇ ਇਹਨਾਂ ਨੂੰ ਦੁਰਕਾਰਿਆ, ਪਰ ਸੂਫੀਆਂ, ਸੰਤਾਂ ਤੇ ਗੁਰੂਆਂ ਨੇ ਇਹਨਾਂ ਨੂੰ ਪੁਚਕਾਰਿਆ। ਇਸੇ ਤਰ੍ਹਾਂ ਅੰਗਰੇਜ਼ੀ ਦੌਰ ਵਿੱਚ ਹੈਂਕੜੀ ਅੰਗਰੇਜ਼ ਹਾਕਮਾਂ ਨੇ ਇਹਨਾਂ ਨੂੰ ਤ੍ਰਿਸਕਾਰਿਆ, ਪਰ ਵਿਦਵਾਨ ਤੇ ਹਲੀਮ ਪਾਦਰੀਆਂ ਨੇ ਇਹਨਾਂ ਨੂੰ ਸਤਿਕਾਰਿਆ ਤੇ ਇਹਨਾਂ ਦਾ ਮੂੰਹ ਮੱਥਾ ਸਿੰਗਾਰਿਆ । ਪਾਦਰੀਆਂ ਨੇ ਪੰਜਾਬੀ ਭਾਸ਼ਾ ਦੇ ਮਧੁਰ ਉਚਾਰਨ ਨੂੰ ਸਲਾਹਿਆ ਅਤੇ ਲਿੱਪੀ ਦੇ ਸਰਲ ਤੇ ਵਿਗਿਆਨਿਕ ਸਰੂਪ ਦੀ ਰੱਜਵੀਂ ਪ੍ਰਸ਼ੰਸਾ ਕੀਤੀ। ਇਹਨਾਂ ਵੱਲੋਂ ਵਿਖਾਈ ਦਿਲਚਸਪੀ ਕਰਕੇ ਉੱਨ੍ਹੀਵੀਂ ਸਦੀ ਦੇ ਅੰਤਲੇ ਦੌਰ ਅਤੇ ਵੀਹਵੀਂ ਸਦੀ ਦੇ ਅਰੰਭ ਵਿੱਚ ਪੰਜਾਬੀ ਭਾਸ਼ਾ ਨੂੰ ਸਿੱਖਿਆ ਤੇ ਰਾਜ-ਪ੍ਰਬੰਧ ਦੇ ਖੇਤਰਾਂ ਵਿੱਚ ਸ੍ਵੀਕਾਰ ਕੀਤਾ ਗਿਆ । ਪਹਿਲਾਂ ਪੰਜਾਬ ਯੂਨੀਵਰਸਿਟੀ ਦੇ ਓਰੀਐਂਟਲ ਕਾਲਜ ਨੇ ਬੁਧੀਮਾਨ, ਵਿਦਵਾਨ ਤੇ ਗਿਆਨੀ ਦੀਆਂ ਪੰਜਾਬੀ ਪਰੀਖਿਆਵਾਂ ਸ਼ੁਰੂ ਕੀਤੀਆਂ । ਇਸ ਤੋਂ ਪਿੱਛੋਂ, ਸਰਕਾਰੀ ਸਕੂਲਾਂ ਵਿੱਚ ਪੰਜਾਬੀ ਨੂੰ ਇਖ਼ਤਿਆਰੀ ਮਜ਼ਮੂਨ ਵਜੋਂ ਛੋਟ ਮਿਲ ਗਈ । ਅਜੇਹੇ ਹਾਲਾਤ ਵਿੱਚ ਸਿੱਖ ਐਜੂਕੇਸ਼ਨ ਕਮੇਟੀ ਨੇ ਪੰਜਾਬੀ ਮਾਧਿਅਮ ਵਾਲੇ ਪ੍ਰਾਈਵੇਟ ਸਕੂਲ ਖੋਲ੍ਹਣੇ ਅਰੰਭ ਕਰ ਦਿੱਤੇ । ਇਸ ਸਮੇਂ ਪੰਜਾਬੀ ਦੀ ਠੇਠ ਸ਼ਬਦਾਵਲੀ ਤੇ ਇਸ ਦੇ ਇਕਸਾਰ ਤੇ ਪ੍ਰਮਾਣਿਕ ਸ਼ਬਦ-ਜੋੜਾਂ ਦੀ ਲੋੜ ਅਨੁਭਵ ਹੋਈ। ਇਸ ਲੋੜ ਨੂੰ ਪੂਰਿਆਂ ਕਰਨ ਲਈ 1929 ਈ: ਵਿੱਚ ਸਿੱਖ ਐਜੂਕੇਸ਼ਨਲ ਕਮੇਟੀ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਨਾਮਵਰ ਪੰਜਾਬੀ ਲੇਖਕਾਂ ਦੀ ਇਕੱਤਰਤਾ ਬੁਲਾਈ । ਇਸ ਇਕੱਤਰਤਾ ਵਿੱਚ ਭਾਈ ਸਾਹਿਬ ਭਾਈ ਵੀਰ ਸਿੰਘ, ਭਾਈ ਜੋਧ ਸਿੰਘ, ਲਾਲਾ ਧਨੀ ਰਾਮ, ਪ੍ਰੋ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਤੇ ਮਾਸਟਰ ਕਰਮ ਸਿੰਘ ਗੰਗਾਵਾਲਾ ਸ਼ਾਮਲ ਹੋਏ । ਇਹਨਾਂ ਨੇ ਪੰਜਾਬੀ ਸ਼ਬਦਾਵਲੀ, ਪੰਜਾਬੀ ਵਿਆਕਰਨ ਤੇ ਪੰਜਾਬੀ ਸ਼ਬਦ-ਜੋੜਾਂ ਬਾਰੇ ਨੇਮ ਬਣਾਏ ਅਤੇ ਇਹਨਾਂ ਦੀ ਰੋਸ਼ਨੀ ਵਿੱਚ ਮਾਸਟਰ ਕਰਮ ਸਿੰਘ ਗੰਗਾਵਾਲੇ ਨੇ ਪੰਜਾਬੀ ਵਿਆਕਰਨ ਤੇ ਪੰਜਾਬੀ ਸ਼ਬਦ-ਜੋੜਾਂ ਬਾਰੇ ਪਾਠ-ਪੁਸਤਕਾਂ ਲਿਖਣ ਦੀ ਜ਼ੁੰਮੇਵਾਰੀ ਨਿਭਾਈ। ਮਾਸਟਰ ਕਰਮ ਸਿੰਘ ਨੇ ਪੰਜਾਬੀ ਸ਼ਬਦ-ਜੋੜਾਂ ਬਾਰੇ 1929 ਈਸਵੀ ਵਿੱਚ ਹੀ ਪੁਸਤਕ ਛਾਪ ਦਿੱਤੀ । ਇਸ ਪੁਸਤਕ ਦਾ ਮੁੱਖ-ਬੰਧ ਪ੍ਰੋ. ਤੇਜਾ ਸਿੰਘ ਨੇ ਲਿਖਿਆ । ਉਹਨਾਂ ਨੇ ਮੁੱਖ-ਬੰਧ ਵਿੱਚ ਸਪਸ਼ਟ ਕਰ ਦਿੱਤਾ ਕਿ ਪੰਜਾਬੀ ਉਚਾਰਨ-ਪ੍ਰਧਾਨ ਭਾਸ਼ਾ ਹੈ ਅਤੇ ਮਾਝੇ ਦੇ ਇਲਾਕੇ ਦੇ ਉਚਾਰਨ ਨੂੰ ਪ੍ਰਮੁੱਖਤਾ ਦੇਣਾ ਸ੍ਵੀਕਾਰਿਆ ਗਿਆ ਹੈ। ਇਹ ਪੁਸਤਕ ਸੱਚੀ ਸੁਗਾਤ ਸਾਬਤ ਹੋਈ ਅਤੇ ਪੰਜਾਬੀ ਦੇ ਅਧਿਆਪਕਾਂ ਤੇ ਵਿਦਿਆਰਥੀਆਂ ਨੇ ਇਸ ਤੋਂ ਪੂਰਾ ਪੂਰਾ ਲਾਭ ਲਿਆ । ਇਹ ਸ਼ਬਦ-ਜੋੜ ਮਾਸਟਰ ਕਰਮ ਸਿੰਘ ਜੀ ਨੇ ਆਪਣੀ ਲਿਖੀ ਪੰਜਾਬੀ ਵਿਆਕਰਨ ਦੇ ਨੇਮਾਂ ਮੁਤਾਬਿਕ ਪ੍ਰਚ-ਲਿਤ ਕੀਤੇ । ਇਸ ਤਰ੍ਹਾਂ ਨਾਲ ਅਧਿਆਪਕ ਤੇ ਵਿਦਿਆਰਥੀ ਵਿਆਕਰਨ ਤੇ ਸ਼ਬਦ-ਜੋੜਾਂ ਦੀ ਅਟੁੱਟ ਸਾਂਝ ਤਸਲੀਮ ਕਰਦੇ ਰਹੇ ਅਤੇ ਪੰਜਾਬੀ ਦੇ ਵਿਗਿਆਨਿਕ ਵਿਕਾਸ ਨੂੰ ਉਤਸ਼ਾਹ ਮਿਲਿਆ।

3. 1947 ਈਸਵੀ ਵਿੱਚ ਹਿੰਦੁਸਤਾਨ ਨੂੰ ਰਾਜਸੀ ਅਜ਼ਾਦੀ ਪ੍ਰਾਪਤ ਹੋਈ। ਅਜ਼ਾਦੀ ਮਿਲਦੇ ਸਾਰ ਪੰਜਾਬ ਦੋ ਹਿੱਸਿਆਂ ਵਿੱਚ ਵੰਡਿਆ ਗਿਆ । ਇਸ ਵੰਡ ਦੇ ਨਤੀਜੇ ਵਜੋਂ ਪੱਛਮੀ ਪੰਜਾਬ ਦੀ ਹਿੰਦੂ, ਸਿੱਖ ਵਸੋਂ ਹਿਜਰਤ ਕਰਕੇ ਪੂਰਬੀ ਪੰਜਾਬ ਵਿੱਚ ਵੱਸਣ ਲਈ ਮਜਬੂਰ ਹੋਈ । ਇਸ ਨਾਲ ਭਾਸ਼ਾਈ ਖੇਤਰ ਵਿੱਚ ਕ੍ਰਾਂਤੀਕਾਰੀ ਤਬਦੀਲੀਆਂ ਆਈਆਂ । ਪਹਿਲੀ, ਤਬਦੀਲੀ ਇਹ ਹੋਈ ਕਿ ਵਿਸ਼ਾਲ ਪੰਜਾਬ ਦੀਆਂ ਸਮੂਹ ਉਪਬੋਲੀਆਂ ਖਲਤ-ਮਲਤ ਹੋਣ ਲੱਗ ਪਈਆਂ । ਪੋਠੋਹਾਰੀ, ਮੁਲਤਾਨੀ, ਸ਼ਾਹਪੁਰੀ, ਮਾਝੀ, ਦੁਆਬੀ, ਮਲਵਈ ਤੇ ਪੁਆਧੀ ਦੇ ਉਚਾਰਨ ਦੇ ਵਖਰੇਵੇਂ ਰਗੜਾਂ ਖਾਣ ਨਾਲ ਸਾਂਝ ਦੀ ਗੁਲਾਈ ਇਖ਼ਤਿਆਰ ਕਰਨ ਲੱਗੇ। ਦੂਜੀ, ਤਬਦੀਲੀ ਇਹ ਹੋਈ ਕਿ ਸਦੀਆਂ, ਤੋਂ ਰਾਜ-ਦਰਬਾਰ ਤੇ ਸਿੱਖਿਆ ਖੇਤਰ ਵਿੱਚੋਂ ਵੰਚਿਤ ਪੰਜਾਬੀ ਭਾਸ਼ਾ ਯਕਦਮ 1949 ਈਸਵੀ ਵਿੱਚ ਨਵੇਂ ਬਣੇ ਪੈਪਸੂ ਰਾਜ ਵਿੱਚ

ਅਦਾਲਤਾਂ, ਸਿੱਖਿਆ-ਖੇਤਰ ਤੇ ਸਰਕਾਰੀ ਪ੍ਰਬੰਧ ਦੀ ਰਾਜ-ਭਾਸ਼ਾ ਘੋਸ਼ਿਤ ਕਰ ਦਿੱਤੀ ਗਈ । ਇਸ ਘੋਸ਼ਨਾ ਨੂੰ ਅਮਲ ਵਿੱਚ ਲਿਆਉਣ ਲਈ ਸਰਕਾਰੀ ਪੱਧਰ ਉੱਤੇ ਪੰਜਾਬੀ ਮਹਿਕਮਾ ਕਾਇਮ ਹੋਇਆ । ਪ੍ਰੋ. ਤੇਜਾ ਸਿੰਘ ਮਹਿੰਦਰਾ ਕਾਲਜ, ਪਟਿਆਲਾ ਦੇ ਪ੍ਰਿੰਸੀਪਲ ਬਣੇ ਅਤੇ ਨਵੇਂ ਬਣੇ ਪੰਜਾਬੀ ਮਹਿਕਮੇ ਦਾ ਡਾਇਰੈਕਟਰ ਵੀ ਉਹਨਾਂ ਨੂੰ ਹੀ ਨਿਯੁਕਤ ਕੀਤਾ ਗਿਆ । ਪੰਜਾਬੀ ਮਹਿਕਮੇ ਦੇ ਡਾਇਰੈਕਟਰ ਬਣਨ ਨਾਲ ਉਹਨਾ ਦਾ ਮੁਢਲਾ ਫਰਜ਼ ਇਹ ਨਿਸ਼ਚਿਤ ਹੋਇਆ ਕਿ ਉਹ ਪੈਪਸੂ ਰਾਜ ਦੇ ਸਮੂਹ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਸ਼ੁੱਧ ਪੰਜਾਬੀ ਲਿਖਣ ਦੇ ਯੋਗ ਬਣਾਉਣ ਲਈ ਸੇਧ ਦੇਣ । ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 1949 ਈਸਵੀ ਵਿੱਚ 'ਪੰਜਾਬੀ ਸ਼ਬਦ-ਜੋੜ' ਨਾਂ ਦਾ ਪੈਂਫਲਿਟ ਸਰਕਾਰੀ ਤੌਰ ਤੇ ਛਾਪ ਕੇ ਭਾਰੀ ਸੰਖਿਆ ਵਿੱਚ ਵੰਡਿਆ, ਤਾਂ ਜੋ ਸਰਕਾਰੀ ਪ੍ਰਬੰਧ ਵਿੱਚ ਪੰਜਾਬੀ ਦੀ ਇਕਸਾਰ ਵਰਤੋਂ ਹੋ ਸਕੇ । ਇਹ ਪੈਂਫਲਿਟ 20 'ਕੁ ਪੰਨਿਆਂ ਦੇ ਆਕਾਰ ਦੀ ਸੰਖੇਪ ਜਿਹੀ ਰਚਨਾ ਹੈ । ਜਿਸ ਦੇ ਮੁੱਖ-ਬੰਧ ਵਿੱਚ ਪ੍ਰਿੰਸੀਪਲ ਜੀ ਨੇ ਸ੍ਵੀਕਾਰ ਕੀਤਾ ਹੈ ਕਿ ਸ਼ਬਦ-ਜੋੜਾਂ ਦੀ ਨੇਮਾਵਲੀ ਖਾਲਸਾ ਕਾਲਜ ਅੰਮ੍ਰਿਤਸਰ ਦੀ 1929 ਈਸਵੀ ਵਿੱਚ ਵਿਦਵਾਨਾਂ ਦੀ ਹੋਈ ਇਕੱਤਰਤਾ ਦੇ ਫ਼ੈਸਲਿਆਂ ਉੱਤੇ ਆਧਾਰਿਤ ਹੈ । ਪ੍ਰਿੰਸੀਪਲ ਜੀ ਨੇ ਸਮੁੱਚੀ ਸ਼ਬਦ-ਜੋੜ ਨੇਮਾਵਲੀ ਨੂੰ ਸੰਖੇਪ ਰੂਪ ਵਿੱਚ ਨੌਂ ਸਿਰਲੇਖਾ ਹੇਠ ਦਰਜ ਕੀਤਾ । ਉਹਨਾਂ ਨੇ ਮੁੱਢ ਵਿੱਚ ਮੋਟੇ ਅੱਖਰਾਂ ਵਿੱਚ ਅੰਕਿਤ ਕੀਤਾ ਕਿ ਪੰਜਾਬੀ ਦਾ ਪਹਿਲਾ ਨੇਮ 'ਜਿਵੇਂ ਬੋਲੋ ਤਿਵੇਂ ਲਿੱਖੋ' ਹੈ । ਦੂਜਾ, ਪੰਜਾਬੀ ਵਿੱਚ ਦੂਹਰੀਆਂ ਤੇ ਡਿਉੜੀਆਂ ਆਵਾਜ਼ਾਂ ਨਹੀਂ ਹੁੰਦੀਆਂ । ਤੀਜੇ, ਪੰਜਾਬੀ ਵਿੱਚ ਦੁੱਤ ਅੱਖਰ ਘੱਟ ਵਰਤੇ ਜਾਂਦੇ ਹਨ । ਇਸ ਤੋਂ ਅੱਗੇ ਉਹਨਾਂ ਨੇ ਵਰਣਾਂ, ਲਗਾਂ, ਲਗਾਖਰਾਂ ਛੱਪਰ ਆਦਿ ਚਿੰਨ੍ਹਾਂ ਦੇ ਜੋੜਨ ਦੀ ਵਿਧੀ ਦਰਸਾਈ ਹੈ । 'ਅਧਕ' ਦੀ ਵਰਤੋਂ ਦਾ ਜ਼ਿਕਰ ਕਰਦਿਆਂ, ਉਹਨਾਂ ਇਸ ਦੀ ਵਰਤੋਂ ਘਟਾਉਣ ਦੀ ਤਾਕੀਦ ਕੀਤੀ । ਅਗਲੇ ਸਿਰਲੇਖ ਹੇਠ ਨ ਤੇ ਣ, ਵ ਤੇ ਬ, ਵ ਤੇ ਮ, ਸ਼ ਤੇ ਛ, ਸ ਤੇ ਹ, ਯ ਤੇ ਜ ਆਦਿ ਅੱਖਰਾਂ ਦੀ ਸਹੀ ਵਰਤੋਂ ਦਾ ਨਿਖੇੜਾ ਕੀਤਾ । ਅਖੀਰਲੇ ਅਨੁਵਾਨ 'ਹੋਰ-ਨੇਮ' ਅਧੀਨ ਸ਼ੁੱਧ ਤੇ ਅਸ਼ੁੱਧ ਸ਼ਬਦਾਂ ਦਾ ਵਰਗੀਕਰਨ ਕੀਤਾ ਹੈ । ਇਹ ਪੈਂਫਲਿਟ ਜ਼ਿਆਦਾ ਸੰਖੇਪ ਸੀ, ਇਸ ਲਈ ਬਹੁਤ ਲਾਭਦਾਇਕ ਸਾਬਤ ਨਹੀਂ ਹੋਇਆ ।

4. ਅਗਲੇ ਸਾਲ ਸ਼ਬਦ-ਜੋੜ ਨੇਮਾਂ ਨੂੰ ਵਿਗਿਆਨਿਕ ਰੂਪ ਦੇਣ ਲਈ ਇਹਨਾਂ ਸਤਰਾਂ ਦੇ ਲੇਖਕ ਨੂੰ ਮਹਿਕਮਾ ਪੰਜਾਬੀ ਦੇ ਸਹਾਇਕ ਡਾਇਰੈਕਟਰ ਵਿਕਾਸ, ਦੀ ਹੈਸੀਅਤ ਵਿੱਚ, ਪੰਜਾਬੀ ਦੇ ਪ੍ਰਤੇਕ ਵਰਣ, ਲਗ, ਲਗਾਖਰ ਤੇ ਚਿੰਨ੍ਹ ਦੀ ਸਹੀ ਵਰਤੋਂ ਦਰਸਾਉਣ ਵਾਲਾ ਇੱਕ ਵਿਸਤਰਿਤ ਖਰੜਾ ਤਿਆਰ ਕਰਨ ਦਾ ਕੰਮ ਸੌਂਪਿਆ ਗਿਆ । ਇਸ ਵਿੱਚ ਉਦਾਹਰਨਾਂ ਦੁਆਰਾ ਹਰੇਕ ਗੁੰਝਲ ਨੂੰ ਸੁਲਝਾਉਣ ਲਈ ਉਚਾਰਨ ਤੇ ਵਿਆਕਰਨ ਦੇ ਆਧਾਰ ਉੱਤੇ ਸੁਝਾਅ ਦਰਜ ਕੀਤੇ ਗਏ । ਇਸ ਖਰੜੇ ਦੀ ਸੋਧ ਲਈ ਪੰਜਾਬੀ ਦੇ ਸਮੂਹ ਲੇਖਕਾਂ, ਅਧਿਆਪਕਾਂ ਤੇ ਵਿਦਵਾਨਾਂ ਦੀ ਇੱਕ ਵਿਸ਼ਾਲ ਕਾਨਫ੍ਰੰਸ 28 ਤੇ 29 ਅਪਰੈਲ, 1951 ਨੂੰ ਮਹਿੰਦਰਾ ਕਾਲਜ, ਪਟਿਆਲਾ ਦੇ ਹਾਲ ਵਿੱਚ ਬੁਲਾਈ ਗਈ । ਇਸ ਦੀ ਪ੍ਰਧਾਨਗੀ ਭਾਈ ਜੋਧ ਸਿੰਘ ਜੀ ਨੇ ਕੀਤੀ । ਇਹ ਖਰੜਾ ਇਸ ਕਾਨਫ੍ਰੰਸ ਵਿਖੇ ਪੜ੍ਹਿਆ ਗਿਆ ਅਤੇ ਦੋ ਦਿਨ ਇਸ ਬਾਰੇ ਵਿਦਵਾਨਾਂ ਦਾ ਵਿਚਾਰ-ਵਟਾਂਦਰਾ ਚਲਦਾ ਰਿਹਾ । ਸਮਾਗਮ ਵਿੱਚ ਸ਼ਾਮਲ ਹੋਏ ਵਿਦਵਾਨਾਂ ਨੇ ਫੈਸਲਾ ਕੀਤਾ ਕਿ ਇਹ ਖਰੜਾ ਸਮੂਹ ਵਿਦਵਾਨਾਂ ਨੂੰ ਭੇਜ ਕੇ ਉਹਨਾਂ ਦੀਆਂ ਲਿਖਤੀ ਰਾਵਾਂ ਤੇ ਸੁਝਾਅ ਮੰਗਵਾਏ ਜਾਣ । ਉਹਨਾਂ ਸਮੂਹ ਸੁਝਾਵਾਂ ਤੇ ਰਾਵਾਂ ਨੂੰ ਇਕਸਾਰ ਤੇ ਇਕਸੁਰ ਕਰਨ ਲਈ 14 ਵਿਦਵਾਨਾਂ ਦੀ ਇੱਕ ਮਾਹਰ ਕਮੇਟੀ ਸਥਾਪਿਤ ਕਰ ਦਿੱਤੀ ਗਈ । ਇਸ ਕਮੇਟੀ ਦੇ ਚੇਅਰਮੈਨ ਭਾਈ ਜੋਧ ਸਿੰਘ ਤੇ ਕਨਵੀਨਰ ਗਿਆਨੀ ਲਾਲ ਸਿੰਘ ਸਹਾਇਕ ਡਾਇਰੈਕਟਰ ਵਿਕਾਸ ਨੀਯਤ ਹੋਏ । ਪ੍ਰਿੰਸੀਪਲ ਤੇਜਾ ਸਿੰਘ, ਲਾਲਾ ਧਨੀ ਰਾਮ, ਪ੍ਰਿੰਸੀਪਲ ਗੁਰਬਚਨ ਸਿੰਘ ਤਾਲਿਬ, ਪ੍ਰੋ. ਸਾਹਿਬ ਸਿੰਘ, ਮਾਸਟਰ ਕਰਮ ਸਿੰਘ, ਪ੍ਰੋ. ਪ੍ਰੀਤਮ ਸਿੰਘ, ਡਾਕਟਰ ਗੰਡਾ ਸਿੰਘ, ਪੰਡਤ ਕਰਤਾਰ ਸਿੰਘ ਦਾਖਾ, ਸੰਤ ਇੰਦਰ ਸਿੰਘ ਚਕਰਵਰਤੀ, ਦਰਸ਼ਨ ਸਿੰਘ ਆਵਾਰਾ, ਗਿਆਨੀ ਰਾਜਿੰਦਰ ਸਿੰਘ ਤੇ ਪੰਡਤ ਅਮਰ ਨਾਥ ਮੈਂਬਰ ਨਾਮਜ਼ਦ ਕੀਤੇ ਗਏ । ਸਮੂਹ ਵਿਦਵਾਨਾਂ ਦੇ ਸੁਝਾਅ ਆਉਣ ਉਪਰੰਤ ਚੌਦਾਂ ਮੈਂਬਰੀ ਕਮੇਟੀ ਦੀਆਂ ਇਕੱਤਰਤਾਵਾਂ 29, 30 ਜੂਨ ਤੇ ਪਹਿਲੀ ਜੁਲਾਈ 1951 ਨੂੰ ਲਗਾਤਾਰ ਚਲਦੀਆਂ ਰਹੀਆਂ । ਇਹਨਾਂ ਬੈਠਕਾਂ ਵਿੱਚ ਖਰੜੇ ਨੂੰ ਅੰਤਿਮ ਰੂਪ ਦਿੱਤਾ ਗਿਆ ਜੋ ਮਹਿਕਮੇ ਦੇ ਮਾਸਕ-ਪੱਤਰ 'ਪੰਜਾਬੀ ਦੁਨੀਆਂ' ਦੇ ਅਗਸਤ, 1951 ਅੰਕ ਦੇ ਰੂਪ ਵਿਚ ਛਾਪ ਕੇ ਪੰਜਾਬੀ ਸੰਸਾਰ ਦੀ ਭੇਟਾ ਕੀਤਾ ਗਿਆ । ਇਸ ਤੋਂ ਪਿੱਛੋਂ ਇਸ ਦੀਆਂ ਤਿੰਨ ਐਡੀਸ਼ਨਾਂ ਪ੍ਰਕਾਸ਼ਿਤ ਕਰਕੇ ਸਰਕਾਰੀ ਅਦਾਰਿਆਂ, ਸਿੱਖਿਆ ਸੰਸਥਾਵਾਂ ਤੇ ਪੰਜਾਬੀ ਲੇਖਕਾਂ ਨੂੰ ਭੇਜੀਆਂ ਗਈਆਂ । ਅਖੀਰ ਵਿੱਚ ਪੰਜਾਬੀ ਪਾਠਕਾਂ ਦੀ ਮੰਗ ਨੂੰ ਪ੍ਰਵਾਨ ਕਰਕੇ ਸ਼ਬਦ-ਜੋੜਾਂ ਦੇ ਨੇਮਾਂ ਦੇ ਨਾਲ 1250 ਸ਼ਬਦਾਂ ਦੀ ਸੂਚੀ ਛਾਪੀ ਗਈ । ਇਹ ਉਹਨਾਂ ਸ਼ਬਦਾਂ ਦੀ ਸੂਚੀ ਸੀ ਜਿਨ੍ਹਾਂ ਸ਼ਬਦਾਂ ਦੇ ਸ਼ੁੱਧ ਰੂਪ ਬਾਰੇ ਲੇਖਕਾਂ ਤੇ ਪਾਠਕਾਂ ਨੂੰ ਅਕਸਰ ਭੁਲੇਖਾ ਲਗਦਾ ਰਹਿੰਦਾ ਸੀ । ਇਸ ਤਰ੍ਹਾਂ ਮਹਿਕਮੇ ਦੀ ਇਹ ਪ੍ਰਕਾਸ਼ਨ ਸ਼ਬਦ-ਜੋੜ ਨੇਮਾਂ ਤੇ ਭੁਲੇਖਾ ਪਾਉਣ ਵਾਲੇ ਸ਼ਬਦਾਂ ਦੇ ਲਘੂ ਕੋਸ਼ ਦਾ ਸੁਮੇਲ ਬਣ ਗਈ ।

5. ਪੰਜਾਬੀ ਪਾਠਕਾਂ ਦਾ ਘੇਰਾ ਵਧਣ ਨਾਲ, ਖ਼ਾਸ ਕਰਕੇ ਪੰਜਾਬੀ ਸਿੱਖਿਆ ਦਾ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿੱਚ ਪ੍ਰਵੇਸ਼ ਹੋਣ ਨਾਲ ਮੁਕੰਮਲ ਸ਼ਬਦ-ਜੋੜ ਕੋਸ਼ ਦੀ ਮੰਗ ਸ਼ੁਰੂ ਹੋ ਗਈ । ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ ਇਸ ਕਾਰਜ ਨੂੰ ਆਪਣੇ ਹੱਥ ਵਿੱਚ ਲਿਆ ਪਰ ਸਾਹਿਤ ਅਕਾਡਮੀ ਪਾਸ ਸਾਧਨਾਂ ਦੀ ਘਾਟ ਹੋਣ ਕਰਕੇ ਇਸ ਕਾਰਜ ਵਿੱਚ ਬਹੁਤੀ ਪ੍ਰਗਤੀ ਨਾ ਹੋ ਸਕੀ । ਚੰਗੇ ਭਾਗਾਂ ਨੂੰ 1962 ਈ. ਵਿੱਚ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਹੋ ਗਈ ਅਤੇ ਸਾਹਿਤ ਅਕਾਡਮੀ ਦੇ ਪ੍ਰਧਾਨ ਭਾਈ ਜੋਧ ਸਿੰਘ ਪੰਜਾਬੀ ਯੂਨੀਵਰਸਿਟੀ ਦੇ ਪਹਿਲੇ ਵਾਈਸ-ਚਾਂਸਲਰ ਨਿਯੁਕਤ ਹੋ ਗਏ । ਇਸ ਦੇ ਫਲਸਰੂਪ ਸਾਹਿਤ ਅਕਾਡਮੀ ਦੇ ਛੋਹੇ ਕਾਰਜ ਨੂੰ ਪੰਜਾਬੀ ਯੂਨੀਵਰਸਿਟੀ

ਨੇ ਅਪਣਾ ਲਿਆ। ਯੂਨੀਵਰਸਿਟੀ ਨੇ ਇਸ ਮਹੱਤਵ ਵਾਲੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਅੱਠ ਮੈਂਬਰੀ ਸ਼ਬਦ-ਜੋੜ ਕਮੇਟੀ ਸਥਾਪਿਤ ਕੀਤੀ। ਭਾਈ ਜੋਧ ਸਿੰਘ, ਜੀ ਕਮੇਟੀ ਦੇ ਚੇਅਰਮੈਨ ਤੇ ਪ੍ਰੋਫੈਸਰ ਪਿਆਰ ਸਿੰਘ ਹੈੱਡ ਅਨੁਵਾਦ ਵਿਭਾਗ, ਪੰਜਾਬੀ ਯੂਨੀਵਰਸਿਟੀ, ਕਨਵੀਨਰ ਤੇ ਕੋਸ਼ ਦੇ ਸੰਪਾਦਕ ਨਿਯੁਕਤ ਹੋਏ। ਗਿਆਨੀ ਲਾਲ ਸਿੰਘ, ਡਾਇਰੈਕਟਰ ਜਨਰਲ ਭਾਸ਼ਾਵਾਂ, ਡਾਕਟਰ ਜੀਤ ਸਿੰਘ ਸੀਤਲ, ਡਾਇਰੈਕਟਰ ਪੰਜਾਬੀ ਵਿਭਾਗ, ਡਾਕਟਰ ਪਰਮਾਨੰਦ, ਡਾਇਰੈਕਟਰ ਹਿੰਦੀ ਵਿਭਾਗ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਗੁਲਵੰਤ ਸਿੰਘ ਤੇ ਪ੍ਰੋਫੈਸਰ ਪ੍ਰੇਮ ਪ੍ਰਕਾਸ਼ ਸਿੰਘ ਮੈਂਬਰ ਨਾਮਜ਼ਦ ਕੀਤੇ ਗਏ। ਯੂਨੀਵਰਸਿਟੀ ਨੇ ਸ਼ਬਦ-ਜੋੜਾਂ ਦੇ ਆਧਾਰ ਨਿਸ਼ਚਿਤ ਕਰਨ ਸਮੇਂ ਅਕਾਦਮਿਕ ਮਿਆਰ ਨੂੰ ਜ਼ਿਆਦਾ ਮਹੱਤਾ ਦਿੱਤੀ। ਇਹਨਾਂ ਨਿਰਧਾਰਿਤ ਸਿਧਾਂਤਾਂ ਵਿੱਚ ਚਾਰ ਗੱਲਾਂ ਨੂੰ ਵਿਸ਼ੇਸ਼ਤਾ ਦਿੱਤੀ ਗਈ। ਪਹਿਲੀ, ਸ਼ਬਦ ਦੀ ਨਿਰੁਕਤੀ; ਦੂਜੀ, ਬੋਲਣ ਵਾਲਿਆਂ ਦਾ ਘੇਰਾ; ਤੀਜੀ, ਸ਼ਬਦਾਂ ਦੀ ਸਾਹਿਤਕਤਾ ਅਤੇ ਚੌਥੀ ਗੁਰਮੁਖੀ ਲਿਪੀ ਦਾ ਸੁਭਾਅ। ਯੂਨੀਵਰਸਿਟੀ ਨੇ ਇਸ ਕਾਰਜ ਦੀ ਅਹਿਮੀਅਤ ਨੂੰ ਧਿਆਨ ਵਿੱਚ ਰੱਖਦਿਆਂ ਸਾਰੇ ਸਾਧਨ ਜੁਟਾ ਕੇ ਅਪਰੈਲ, 1968 ਵਿੱਚ ਸ਼ਬਦ-ਜੋੜ ਕੋਸ਼ ਛਾਪ ਦਿੱਤਾ; ਕਿਉਂਕਿ ਪੰਜਾਬ ਸਰਕਾਰ ਨੇ ਪੰਜਾਬੀ ਭਾਸ਼ਾ ਨੂੰ ਰਾਜ-ਭਾਸ਼ਾ ਵੱਜੋਂ ਸਨਮਾਨਿਤ ਕਰਨ ਲਈ 13 ਅਪਰੈਲ ਦਾ ਦਿਨ ਨਿਸ਼ਚਿਤ ਕੀਤਾ ਸੀ। ਇਸ ਕੋਸ਼ ਦੇ 335 ਪੰਨੇ ਹਨ ਅਤੇ ਇਸ ਵਿੱਚ 44,000 ਇੰਦਰਾਜ ਹਨ। ਕੋਸ਼ ਛਪਣ ਉਪਰੰਤ ਪੰਜਾਬੀ ਸ਼ਬਦਾਵਲੀ ਦਾ, ਠੇਠ ਪੰਜਾਬੀ ਉਚਾਰਨ ਕਾਇਮ ਰੱਖਣ ਦੇ ਮੁੱਦਈ ਵਿਦਵਾਨਾਂ ਨੇ, ਇਸ ਦੀ ਮੁਖ਼ਾਲਫ਼ਤ ਅਰੰਭ ਦਿੱਤੀ। ਉਹਨਾਂ ਦਾ ਕਹਿਣਾ ਸੀ ਕਿ ਪੰਜਾਬੀ ਚੂੰਕਿ ਉਚਾਰਨ ਪ੍ਰਧਾਨ ਭਾਸ਼ਾ ਹੈ, ਇਸ ਲਈ ਸ਼ਬਦ-ਜੋੜਾਂ ਦੇ ਸਿਧਾਂਤ ਨਿਰਧਾਰਿਤ ਕਰਨ ਸਮੇਂ ਪਹਿਲ ਪੰਜਾਬੀ ਉਚਾਰਨ ਤੇ ਪੰਜਾਬੀ ਪਰਪੰਰਾ ਨੂੰ ਦੇਣੀ ਬਣਦੀ ਹੈ, ਨਾ ਕਿ ਨਿਰੁਕਤੀ ਤੇ ਸਾਹਿਤਕਤਾ ਨੂੰ। ਸੁਰਗਵਾਸੀ ਡਾਕਟਰ ਵੀ. ਐਨ. ਤਿਵਾੜੀ, ਕਾਮਰੇਡ ਸੋਹਣ ਸਿੰਘ ਜੋਸ਼, ਕਾਮਰੇਡ ਗੁਰਚਰਨ ਸਿੰਘ ਸਹਿੰਸਰਾ, ਸਰਦਾਰ ਜਗਜੀਤ ਸਿੰਘ ਆਨੰਦ, ਸਰਦਾਰ ਜਸਵੰਤ ਸਿੰਘ ਕੰਵਲ ਤੇ ਪ੍ਰੋ. ਪ੍ਰੀਤਮ ਸਿੰਘ ਇਸ ਮੁਹਿਮ ਦੇ ਮੋਹਰੀ ਸਨ। ਪੰਜਾਬੀ ਯੂਨੀਵਰਸਿਟੀ ਦੇ ਅਧਿਕਾਰੀਆਂ ਨੇ 1969 ਈਸਵੀ ਵਿੱਚ ਲੇਖਕ ਕਨਵੈੱਨਸ਼ਨ ਬੁਲਾਉਣਾ ਪ੍ਰਵਾਨ ਕਰ ਲਿਆ ਤਾਂ ਜੋ ਸਮੂਹ ਲੇਖਕਾਂ, ਅਧਿਆਪਕਾਂ ਤੇ ਵਿਦਵਾਨਾਂ ਤੇ ਪ੍ਰਤੀਕਰਮ ਦਾ ਜਾਇਜ਼ਾ ਲਿਆ ਜਾ ਸਕੇ। ਕਨਵੈੱਨਸ਼ਨ ਵਿੱਚ ਰਾਵਾਂ ਦੀ ਬਹੁਲਤਾ ਨੂੰ ਮੁੱਖ ਰੱਖਦਿਆਂ ਯੂਨੀਵਰਸਿਟੀ ਅਧਿਕਾਰੀਆਂ ਨੇ ਅੰਤਮ ਨਿਰਣਾ ਕਰਨ ਲਈ ਨੌਂ ਵਿਦਵਾਨ ਸੱਜਣਾਂ ਦੀ ਕਮੇਟੀ ਸਥਾਪਿਤ ਕਰਨਾ ਪ੍ਰਵਾਨ ਕਰ ਲਿਆ। ਗਿਆਨੀ ਲਾਲ ਸਿੰਘ ਕਮੇਟੀ ਦੇ ਪ੍ਰਧਾਨ ਤੇ ਡਾਕਟਰ ਹਰਕੀਰਤ ਸਿੰਘ ਕਨਵੀਨਰ ਨਿਯੁਕਤ ਹੋਏ। ਡਾਕਟਰ ਭਾਈ ਜੋਧ ਸਿੰਘ, ਡਾਕਟਰ ਹਰਜੀਤ ਸਿੰਘ ਢਿੱਲੋਂ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਗੁਲਵੰਤ ਸਿੰਘ, ਪ੍ਰੋ. ਮੋਹਨ ਸਿੰਘ ਮਾਹਿਰ, ਸਰਦਾਰ ਜਗਜੀਤ ਸਿੰਘ ਆਨੰਦ ਤੇ ਡਾਕਟਰ ਵਿਸ਼ਵਾਨਾਥ ਤਿਵਾੜੀ ਮੈਂਬਰ ਨਾਮਜ਼ਦ ਕੀਤੇ ਗਏ। ਕਮੇਟੀ ਨੇ ਕਈ ਮੀਟਿੰਗਾਂ ਕਰਕੇ ਠਰ੍ਹੰਮੇ, ਧੀਰਜ ਤੇ ਸਰਬਸੰਮਤੀ ਨਾਲ ਦੋ ਮੁੱਖ ਫੈਸਲੇ ਕੀਤੇ। ਪਹਿਲਾ, ਸ਼ਬਦ-ਜੋੜ, ਕੋਸ਼ ਨਵੇਂ ਸਿਰਿਓਂ ਤਿਆਰ ਕੀਤਾ ਜਾਵੇ। ਦੂਜਾ, ਸ਼ਬਦ-ਜੋੜ ਦੇ ਮੂਲ ਸਿਧਾਂਤ ਮੁੜ ਕੇ ਨਿਰਧਾਰਿਤ ਕੀਤੇ ਜਾਣ।

6. ਕਮੇਟੀ ਨੇ ਕਈ ਮੀਟਿੰਗਾਂ ਕੀਤੀਆਂ ਤੇ ਨਵੇਂ ਮੂਲ ਸਿਧਾਂਤ ਨਿਸ਼ਚਿਤ ਕਰਨ ਸਮੇਂ ਵਿਸ਼ਾਲ ਦ੍ਰਿਸ਼ਟੀ ਨਾਲ ਹੁਣ ਤੱਕ ਹੋਏ ਸਾਰੇ ਜਤਨਾਂ ਨੂੰ ਘੋਖਣ ਉਪਰੰਤ ਪੰਜ ਸਿੱਧਾਂਤ ਨਿਰਧਾਰਿਤ ਕੀਤੇ: ਪਹਿਲਾ, ਸ਼ਬਦਾਂ ਦੇ ਜੋੜ ਬਹੁਤ ਹੱਦ ਤੱਕ ਉਚਾਰਨ ਦੇ ਨੇੜੇ ਰਖੇ ਜਾਣ। ਦੂਜਾ, ਮਾਝੇ ਦੇ ਉਚਾਰਨ ਨੂੰ ਆਧਾਰ ਬਣਾਇਆ ਜਾਵੇ ਪਰ ਮਾਝੇ ਦਾ ਸਹੀ ਉਚਾਰਨ ਨਿਰਧਾਰਿਤ ਕਰਨ ਲਈ ਜ਼ਿਲ੍ਹਾ ਅੰਮ੍ਰਿਤਸਰ ਤੇ ਤਹਿਸੀਲ ਬਟਾਲਾ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਦਾ ਸਰਵੇਖਣ ਕਰਕੇ ਉਚਾਰਨ ਦੇ ਸ਼ੁੱਧ ਨਮੂਨੇ ਰਿਕਾਰਡ ਕੀਤੇ ਜਾਣ। ਤੀਜਾ, ਪੰਜਾਬੀ ਪਰੰਪਰਾ ਅਰਥਾਤ ਪ੍ਰਚਲਿਤ ਪ੍ਰਥਾ ਦਾ ਪੂਰਾ ਪੂਰਾ ਖ਼ਿਆਲ ਰਖਿਆ ਜਾਵੇ। ਚੌਥਾ, ਸ਼ਬਦਾਂ ਦੀ ਵਿਉਤਪਤੀ ਦੇ ਨਾਲ ਵਿਆਕਰਨ ਦਾ ਵੀ ਧਿਆਨ ਰਖਿਆ ਜਾਵੇ। ਪੰਜਵਾਂ, ਜਿਨ੍ਹਾਂ ਸ਼ਬਦਾਂ ਬਾਰੇ ਵਿਦਵਾਨਾਂ ਦੀਆਂ ਰਾਵਾਂ ਵਿੱਚ ਵਖਰੇਵਾਂ ਹੋਏ, ਉਹਨਾਂ ਸ਼ਬਦਾਂ ਨੂੰ ਮਾਹਿਰ-ਕਮੇਟੀ ਦੇ ਮੈਂਬਰ ਪੂਰੀ ਤਰ੍ਹਾਂ ਘੋਖਣ ਉਪਰੰਤ ਇੱਕ ਰਾਏ ਨਾਲ ਅੰਤਮ ਰੂਪ ਦੇਣ ਦੀ ਪਿਰਤ ਨੂੰ ਅਪਣਾਉਣ। ਕਮੇਟੀ ਨੇ ਇਹਨਾਂ ਮੂਲ ਸਿਧਾਂਤਾਂ ਨੂੰ ਆਧਾਰ ਬਣਾ ਕੇ ਸ਼ਬਦ-ਜੋੜ ਨੇਮਾਵਲੀ ਤਿਆਰ ਕੀਤੀ ਜੋ 22 ਫਰਵਰੀ 1971 ਨੂੰ ਲੇਖਕ ਕਨਵੈੱਨਸ਼ਨ ਵਿੱਚ ਪੇਸ਼ ਕੀਤੀ ਗਈ। ਕਨਵੈੱਨਸ਼ਨ ਦੀਆਂ ਸਿਫਾਰਸ਼ਾਂ ਸਹਿਤ ਇਹ ਨੇਮਾਵਲੀ ਸੈਨਿਟ ਸਬ-ਕਮੇਟੀ ਦੀ ਪ੍ਰਵਾਨਗੀ ਲੈ ਕੇ ਮੁੜ ਸਮੂਹ ਵਿਦਵਾਨਾਂ ਦੀ ਘੋਖ-ਪੜਤਾਲ ਲਈ ਭੇਜਣ ਦਾ ਪ੍ਰਬੰਧ ਕੀਤਾ ਗਿਆ। ਇਹਨਾਂ ਸੋਧੇ ਨੇਮਾਂ ਨੂੰ ਹੋਰ ਪਕਿਆਈ ਦੇਣ ਲਈ 25 ਮਾਰਚ, 1972 ਨੂੰ ਪੰਜਾਬੀ ਯੂਨੀਵਰਸਿਟੀ ਦੇ ਸੈਨਿਟ ਦੀ ਮੁੜ ਪ੍ਰਵਾਨਗੀ ਲਈ ਗਈ। ਸਮੁੱਚੇ ਸੁਝਾਵਾਂ ਵਿੱਚ ਇਕਸਾਰਤਾ ਲਿਆਉਣ ਲਈ ਮਾਹਿਰ-ਕਮੇਟੀ ਦੀਆਂ ਅਨੇਕਾਂ ਇਕਤਰਤਾਵਾਂ ਬੁਲਾਉਣੀਆਂ ਪਈਆਂ ਅਤੇ ਹਰੇਕ ਨੇਮ ਦੀ ਵਜ਼ਾਹਤ ਲਈ ਵਿਸਤਰਿਤ ਉਦਾਹਰਨ ਦਰਜ ਕੀਤੇ ਗਏ। ਇਸ ਦੌਰਾਨ ਕੰਮ ਦੀ ਵਿਸ਼ਾਲਤਾ ਨੂੰ ਅਨੁਭਵ ਕਰ ਕੇ ਅਕਤੂਬਰ 1978 ਵਿੱਚ ਸ਼ਬਦ-ਜੋੜ ਕੋਸ਼ ਸੈੱਲ ਸਥਾਪਿਤ ਕੀਤਾ ਗਿਆ। ਅਖ਼ੀਰ ਵਿੱਚ ਨੇਮਾਵਲੀ ਦਾ ਮੁਕੰਮਲ ਕਿਤਾਬਚਾ 1979 ਈਸਵੀ ਵਿਚ ਛਪਿਆ ਜਿਸ ਨੂੰ ਆਧਾਰ ਬਣਾ ਕੇ ਵਿਉਂਤਬੱਧ ਤਰੀਕੇ ਨਾਲ ਕੋਸ਼ ਦਾ ਕਾਰਜ ਅਰੰਭ ਹੋਇਆ। ਸਲਾਹਕਾਰ ਮਾਹਿਰ-ਕਮੇਟੀ ਨੇ ਸਮੁਚੇ ਕੰਮ ਦਾ ਲੇਖਾ-ਜੋਖਾ ਲਾ ਕੇ ਅਨੁਮਾਨ ਲਾਇਆ ਕਿ ਕੋਸ਼ ਦਾ ਆਕਾਰ ਲਗ-ਪਗ 2000 ਪੰਨੇ ਬਣੇਗਾ ਅਤੇ ਇਹ ਕਾਰਜ 1985 ਈਸਵੀ ਤੱਕ ਮੁਕੰਮਲ ਹੋ ਸਕੇਗਾ। 1982 ਈਸਵੀ ਵਿੱਚ ਡਾਕਟਰ ਹਰਕੀਰਤ ਸਿੰਘ ਜੀ ਨੂੰ ਬਾਕੀ ਜ਼ੁੰਮੇਵਾਰੀਆਂ ਤੋਂ ਮੁਕਤ ਕਰਕੇ ਕੇਵਲ ਕੋਸ਼ ਦੇ ਸੰਪਾਦਨ ਦਾ ਕਾਰਜ ਸੌਂਪਿਆ ਗਿਆ ਅਤੇ ਨਾਲ ਹੀ ਸ਼ਬਦ-ਜੋੜ ਕੋਸ਼ ਸੈੱਲ ਦੇ ਸੰਪਾਦਕੀ ਅਮਲੇ ਨੂੰ ਕੇਵਲ ਇਸੇ ਕਾਰਜ ਨੂੰ ਦਿਲਚਸਪੀ ਨਾਲ ਨਿਭਾਉਣ ਲਈ ਨਿਸ਼ਚਿਤ ਕੀਤਾ

ਗਿਆ । ਪੰਜਾਬੀ ਸ਼ਬਦਾਵਲੀ ਨੂੰ ਨਾਲੋਂ ਨਾਲ ਸੰਗ੍ਰਹਿ ਕਰਨ ਲਈ ਰਾਜ ਭਰ ਵਿੱਚ ਪੰਜਾਬੀ ਸੂਚਕਾਂ ਦੀਆਂ ਨਿਯੁਕਤੀਆਂ ਕੀਤੀਆਂ ਗਈਆਂ । ਕੋਸ਼ ਦੇ ਹਰੇਕ ਫਰਮੇ ਨੂੰ ਛਪਣ ਉਪਰੰਤ 500 ਵਿਦਵਾਨ ਸੱਜਣਾਂ ਨੂੰ ਸੁਝਾਅ ਭੇਜਣ ਦੀ ਪਿਰਤ ਅਪਣਾਈ ਗਈ । ਵਿਦਵਾਨਾਂ ਨੂੰ ਸੁਝਾਅ ਤੇ ਰਾਵਾਂ ਭੇਜਣ ਲਈ ਸਟੈਂਪਡ ਲਿਫ਼ਾਫ਼ੇ ਭੇਜਣ ਦਾ ਪ੍ਰਬੰਧ ਕੀਤਾ ਗਿਆ ਤਾਂ ਜੋ ਉਹਨਾਂ ਨੂੰ ਜਵਾਬ ਭੇਜਣ ਵਿੱਚ ਸੌਖ ਰਹੇ । ਵਿਦਵਾਨਾਂ ਦੇ ਸੁਝਾਵਾਂ ਤੇ ਸੂਚਕਾਂ ਵੱਲੋਂ ਨਵੇਂ ਭੇਜੇ ਸ਼ਬਦਾਂ ਵਿੱਚ ਇਕਸਾਰਤਾ ਲਿਆਉਣ ਲਈ ਸਲਾਹਕਾਰ ਕਮੇਟੀ ਦੀਆਂ ਇਕਤਰਤਾਵਾਂ ਬੁਲਾਉਣ ਦੀ ਮਰਯਾਦਾ ਸਥਿਰ ਕੀਤੀ ਗਈ । ਸਲਾਹਕਾਰ ਕਮੇਟੀ ਦੇ ਮੈਂਬਰਾਂ ਨੇ ਸਹਿਜ ਤੇ ਠਰ੍ਹੰਮੇ ਨਾਲ ਵਿਚਾਰ-ਵਟਾਂਦਰੇ ਪਿੱਛੋਂ ਪ੍ਰਤੇਕ ਨਿਰਨੇ ਨੂੰ ਸਰਬਸੰਮਤੀ ਨਾਲ ਦਰਜ ਕਰਨ ਦੀ ਪਰਸ਼ੰਸਾਯੋਗ ਰਵਾਇਤ ਕਾਇਮ ਕੀਤੀ । ਇੰਨੇ ਪੜਾਵਾਂ ਵਾਲੀ ਵਿਧੀ ਨੂੰ ਅਮਲ ਵਿੱਚ ਲਿਆਉਣਾ ਭਾਵੇਂ ਕਠਿਨ ਕੰਮ ਜਾਪਦਾ ਹੈ ਪਰ ਸਬਰ ਤੇ ਸਿਦਕ ਦੀ ਘਾਲ ਸਿਰੇ ਚੜ੍ਹ ਗਈ ਅਤੇ ਛੇ ਸਾਲਾਂ ਦੀ ਨਿਰੰਤਰ ਮਿਹਨਤ ਪਿੱਛੋਂ ਸੱਤ ਸੈਂਚੀਆਂ ਵਿੱਚ ਕੋਸ਼ ਮੁਕੰਮਲ ਹੋਇਆ । ਸ਼ਬਦ-ਜੋੜ ਕੋਸ਼ ਦੇ ਸ਼ਬਦਾਂ ਦੀ ਸੰਖਿਆ ਭਾਵੇਂ ਸਵਾ ਲੱਖ ਤੋਂ ਉੱਪਰ ਹੈ ਪਰ ਤਾਂ ਵੀ ਸਮੁੱਚਾ ਕਾਰਜ ਅਨੁਮਾਨਿਤ ਸਮੇਂ ਮੁਤਾਬਿਕ 1985 ਈਸਵੀ ਵਿੱਚ ਮੁਕੰਮਲ ਹੋ ਗਿਆ ।

7. ਪ੍ਰਾਜੈੱਕਟ ਦੀ ਸਤਵੀਂ ਸੈਂਚੀ ਦਾ ਕੰਮ ਅਜੇ ਚਲਦਾ ਸੀ ਪਰ ਸਲਾਹਕਾਰ ਕਮੇਟੀ ਨੇ ਲੰਮੀ ਦ੍ਰਿਸ਼ਟੀ ਨਾਲ ਹਵਾਲਾ-ਕੋਸ਼ ਦੀ ਅਹਿਮੀਅਤ ਨੂੰ ਪਛਾਣਦਿਆਂ ਨਿੱਤ-ਵਰਤੋਂ ਵਾਲੀ ਪ੍ਰਕਾਸ਼ਨ ਦੇ ਸੱਤ ਸੈਂਚੀਆਂ ਵਿੱਚ ਵੰਡੇ ਹੋਣ ਨੂੰ ਅਨ-ਉਚਿਤ ਸਮਝਿਆ। ਕਮੇਟੀ ਨੇ ਆਪਣੀ ਵਿਸ਼ੇਸ਼ ਇਕੱਤਰਤਾ ਵਿੱਚ, ਜੋ ਮਾਰਚ, 1984 ਈਸਵੀ ਨੂੰ ਹੋਈ, ਇੱਕ ਰਾਏ ਨਾਲ ਨਿਰਨਾ ਲਿਆ ਕਿ ਪਹਿਲੀ ਐਡੀਸ਼ਨ ਦੇ ਮੁਕੰਮਲ ਹੁੰਦੇ ਸਾਰ ਦੂਜੀ ਐਡੀਸ਼ਨ ਦੀ ਤਿਆਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇ । ਇਸ ਦੀ ਤਿਆਰੀ ਲਈ ਕਮੇਟੀ ਨੇ ਤਿੰਨ ਅਹਿਮ ਸੁਝਾਅ ਪੂਰੀ ਘੋਖ ਉਪਰੰਤ ਦਰਜ ਕੀਤੇ । ਪਹਿਲਾ, ਵੱਖੋ ਵੱਖ ਸੈਂਚੀਆਂ ਦੇ ਅੰਤਕੇ ਤੇ ਸੁੱਧੀ-ਪੱਤਰ ਕੋਸ਼ ਦੀ ਮੂਲ ਪੱਟੀ ਵਿੱਚ ਦਰਜ ਕੀਤੇ ਜਾਣ । ਦੂਜਾ, ਸ਼ਬਦ-ਜੋੜ ਸੈੱਲ ਦੇ ਕਰਮਚਾਰੀ ਛਪ ਚੁੱਕੀਆਂ ਸੈਂਚੀਆਂ ਦੇ ਸ਼ਬਦਾਂ ਨੂੰ ਬਾਰੀਕਬੀਨੀ ਨਾਲ ਪੜ੍ਹ ਕੇ ਜਿੱਥੇ ਕਿਤੇ ਸ਼ਬਦ-ਜੋੜਾਂ ਵਿੱਚ ਇਕਸਾਰਤਾ ਕਾਇਮ ਨਹੀਂ, ਉਹਨਾਂ ਦੀਆਂ ਸੂਚੀਆਂ ਤਿਆਰ ਕਰੇ । ਤੀਜਾ ਸਮੂਹ ਵਿਦਵਾਨਾਂ ਨੂੰ ਸ਼ਬਦ-ਜੋੜ ਨੇਮਾਂ ਵਾਲਾ ਪੈਂਫਲਿਟ ਤੇ ਕੋਸ਼ਾਂ ਦੀਆਂ ਸਾਰੀਆਂ ਛਪ ਚੁਕੀਆਂ ਸੈਂਚੀਆਂ ਭੇਜ ਕੇ ਉਹਨਾਂ ਤੋਂ ਉਚੇਚੇ ਤੌਰ ਉੱਤੇ ਅੰਤਿਮ ਤੇ ਵਿਸਤਰਿਤ ਜੁਗਤੀ-ਸੰਗਤ ਸੁਝਾਅ ਪ੍ਰਾਪਤ ਕਰਨ ਦਾ ਉਪਰਾਲਾ ਕਰੇ । ਇਹਨਾਂ ਸੁਝਾਵਾਂ ਦੇ ਪ੍ਰਵਾਨ ਹੋਣ ਨਾਲ ਸਲਾਹਕਾਰ ਕਮੇਟੀ ਦੀ 16 ਸਾਲਾਂ ਦੀ ਕੀਤੀ ਮਿਹਨਤ ਉੱਤੇ ਮੁਕੰਮਲ ਨਜ਼ਰਸਾਨੀ ਹੋ ਗਈ ਅਤੇ ਜਿੱਥੇ ਕਿਤੇ ਉਕਾਈ ਜਾਂ ਕਮੀ ਰਹਿ ਗਈ ਸੀ, ਉੱਥੇ ਸੋਧ ਸੁਧਾਈ ਕਰਨ ਦਾ ਅਵਸਰ ਮਿਲ ਗਿਆ । ਸਲਾਹਕਾਰ ਕਮੇਟੀ ਨੇ ਆਪਣੀਆਂ 1985-88 ਦੀਆਂ ਤਿੰਨ ਸਾਲਾਂ ਦੀਆਂ ਇਕੱਤਰਤਾਵਾਂ ਵਿੱਚ ਸਾਰੀ ਸਮੱਗਰੀ ਨੂੰ ਪੂਰਨ ਧੀਰਜ ਨਾਲ ਛਾਣਿਆ, ਸਵਾਰਿਆ ਤੇ ਸੰਭਾਲਿਆ । ਇਸ ਤਰ੍ਹਾਂ ਸ਼ਬਦ-ਜੋੜ ਕੋਸ਼ ਦਾ ਇੱਕ ਇੱਕ ਸ਼ਬਦ ਸਹਿਜ ਵਾਲੇ ਵਿਚਾਰ-ਵਟਾਂਦਰੇ ਪਿਛੋਂ ਟਕਸਾਲੀ ਸਿੱਕੇ ਵਾਂਗ ਕੋਸ਼ ਵਿੱਚ ਸਜਾਇਆ ਗਿਆ ਹੈ । ਇਉਂ ਇਹ ਕੋਸ਼ ਆਪਣੇ ਨਵੀਨਤਮ ਰੂਪ ਵਿੱਚ ਪੰਜਾਬ ਦੇ ਵਿਦਵਾਨਾਂ, ਲੇਖਕਾਂ, ਪੱਤਰਕਾਰਾਂ ਤੇ ਵਿਦਿਆਰਥੀਆਂ ਦੀਆਂ ਆਸ਼ਾਵਾਂ ਤੇ ਸੰਭਾਵਨਾਵਾਂ ਨੂੰ ਸਰਚਾਉਣ ਵਾਲਾ ਬਣ ਗਿਆ ਹੈ । ਇਹ ਕੋਸ਼ ਮਹਿਕਮਾ ਪੰਜਾਬੀ ਤੇ ਪੰਜਾਬੀ ਸਾਹਿਤ ਅਕਾਡਮੀ ਦੇ ਅਰੰਭੇ ਕਾਰਜ ਦਾ ਸੁਗਾਤੀ ਫਲ ਹੈ ਜੋ ਪੰਜਾਬੀ ਯੂਨੀਵਰਸਿਟੀ ਦੇ ਅਕਾਦਮਿਕ ਵਿਹੜੇ ਵਿੱਚੋਂ ਤੋਹਫਾ ਬਣ ਕੇ ਨਿਕਲਿਆ ਹੈ । ਪੰਜਾਬੀ ਯੂਨੀਵਰਸਿਟੀ ਨੇ ਇਸ ਨੂੰ ਇੱਕ ਸੈਂਚੀ ਵਿੱਚ ਤੇ ਸੁੰਦਰ ਜਿਲਦ ਦੇ ਰੂਪ ਵਿੱਚ ਪੇਸ਼ ਕਰ ਕੇ ਇਸ ਨੂੰ ਅਮੁੱਲ ਸੁਗਾਤ ਬਣਾ ਦਿੱਤਾ ਹੈ, ਜੋ ਪੰਜਾਬ ਦੀ ਪ੍ਰਤੇਕ ਸੰਸਥਾ, ਸਕੂਲ, ਕਾਲਜ, ਦਫ਼ਤਰ, ਅਦਾਲਤ ਤੇ ਲਾਇਬਰੇਰੀ ਵਿੱਚ ਸਜੇਗੀ ਅਤੇ ਪੰਜਾਬੀ ਲਿਖਤ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਨ ਵਿੱਚ ਸਹਾਈ ਹੋਵੇਗੀ ।

8. ਇਸ ਕਾਰਜ ਨੂੰ ਸਿਰੇ ਚਾੜ੍ਹਨ ਵਿੱਚ ਰਾਜ ਦੀਆਂ ਯੂਨੀਵਰਸਿਟੀਆਂ ਅਤੇ ਸਮੂਹ ਸਰਕਾਰੀ, ਅਰਧਸਰਕਾਰੀ ਤੇ ਗ਼ੈਰਸਰਕਾਰੀ ਵਿਦਿੱਅਕ ਤੇ ਸਾਹਿੱਤਿਕ ਸੰਸਥਾਵਾਂ ਨੇ ਖੁਲ੍ਹ-ਦਿਲੀ ਨਾਲ ਹਿੱਸਾ ਪਾਇਆ ਹੈ । ਪੰਜਾਬੀ ਯੂਨੀਵਰਸਿਟੀ ਨੇ ਇਸ ਕਾਰਜ ਦਾ ਬੀੜਾ ਚੁੱਕਿਆ ਅਤੇ ਪੰਜਾਬ ਯੂਨੀਵਰਸਿਟੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਆਪੋ ਆਪਣੇ ਭਾਸ਼ਾ ਦੇ ਮਾਹਰ ਵਿਦਵਾਨਾਂ ਨੂੰ ਸਲਾਹਕਾਰ ਕਮੇਟੀ ਦੀਆਂ ਇਕੱਤਰਤਾਵਾਂ ਵਿੱਚ ਹਿੱਸਾ ਪਾਉਣ ਲਈ ਭੇਜਦੀਆਂ ਰਹੀਆਂ । ਇਸੇ ਤਰ੍ਹਾਂ ਪੰਜਾਬ ਦੇ ਸਿੱਖਿਆ ਵਿਭਾਗ, ਭਾਸ਼ਾ ਵਿਭਾਗ, ਸਕੂਲ ਬੋਰਡ ਤੇ ਟੈਕਸਟ ਬੁੱਕ ਬੋਰਡ ਦੇ ਨੁਮਾਇੰਦੇ ਭਾਸ਼ਾਈ ਗੁੰਝਲਾਂ ਨੂੰ ਸੁਲਝਾਉਣ ਲਈ ਯੋਗਦਾਨ ਪਾਉਂਦੇ ਰਹੇ । ਰਾਜ ਦੇ ਅਧਿਆਪਕਾਂ, ਵਿਦਵਾਨਾਂ, ਭਾਸ਼ਾਈ ਖੇਤਰ ਦੇ ਖੋਜਕਾਰਾਂ ਤੇ ਪੱਤਰਕਾਰਾਂ ਨੇ ਇਸ ਕਾਰਜ ਨੂੰ ਨਿੱਜੀ ਕਾਰਜ ਸਮਝ ਕੇ ਪ੍ਰਬੀਨ ਰਾਵਾਂ ਤੇ ਸੁਝਾਵਾਂ ਦੁਆਰਾ ਖੁੱਲ੍ਹਾ-ਡੁੱਲ੍ਹਾ ਮਿਲਵਰਤਨ ਦਿੱਤਾ । ਪੰਜਾਬੀ ਭਾਸ਼ਾ ਦੇ ਸਮੂਹ ਸਨੇਹੀਆਂ, ਸੇਵੀਆਂ ਤੇ ਨਿਪੁੰਨ ਸੂਚਕਾਂ ਨੇ ਅਮੁੱਲ ਵਿਚਾਰਾਂ ਤੇ ਨਵੀਂ ਅਲੱਭ ਜਾਣਕਾਰੀ ਭੇਜ ਕੇ ਮਾਤ-ਭਾਸ਼ਾ ਦੇ ਰਿਣ ਨੂੰ ਚੁਕਾਇਆ । ਇੱਕ ਵਿਸ਼ਵ-ਵਿਆਪੀ ਮਿਸਾਲ ਹੈ ਕਿ ਭਾਸ਼ਾ ਦੇ ਮਹਿਲ ਨੂੰ ਉਸਾਰਨ ਲਈ ਪ੍ਰਤੇਕ ਬੋਲਣ ਵਾਲਾ ਲੁਪਤ ਰਹਿੰਦਿਆਂ ਇੱਟ; ਚੂਨੇ, ਗਾਰੇ ਆਦਿ ਦੇ ਰੂਪ ਵਿੱਚ ਹਿੱਸਾ ਪਾਉਂਦਾ ਹੈ । ਇਸ ਮਿਸਾਲ ਦੀ ਯਥਾਰਕਤਾ ਇਸ ਕੋਸ਼ ਦੀ ਤਿਆਰੀ ਤੇ ਉਸਾਰੀ ਵਿੱਚ ਪ੍ਰਤੱਖ ਨਜ਼ਰ ਆਈ, ਵਰਨਾ ਅਜੇਹਾ ਅਸੀਮ ਕੰਮ ਸੀਮਿਤ ਸਮੇਂ ਵਿੱਚ ਅਤੇ ਉਹ ਵੀ ਕਮੇਟੀ ਦੇ ਵਿਦਵਾਨ ਮੈਂਬਰਾਂ ਦੀ ਸਰਬਸੰਮਤੀ ਨਾਲ ਮੁਕੰਮਲ ਹੋਣਾ ਸੰਭਵ ਨਹੀਂ ਸੀ । ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰਾਂ ਦੀ ਸੁਹਿਰਦਤਾ, ਸੰਪਾਦਕੀ ਅਮਲੇ ਦੀ ਤੀਬਰ ਲਗਨ ਤੇ ਸਲਾਹਕਾਰ ਕਮੇਟੀ ਦੇ ਮੈਂਬਰਾਂ ਦੀਆਂ ਨਿਸ਼ਕਾਮ ਸੇਵਾਂ-ਭਾਵਨਾਵਾਂ ਨੇ ਕਾਰਜ ਦੀ ਸੰਪੂਰਨਤਾ ਲਈ ਜਾਦੂ ਭਰਿਆ ਪ੍ਰਭਾਵ ਪਾਇਆ ਹੈ । ਇਸ ਯਾਦਗਾਰੀ ਕੰਮ ਦੇ ਮੁਕੰਮਲ ਹੋਣ ਉਤੇ ਮੈਂ ਪੰਜਾਬੀ ਯੂਨੀਵਰਸਿਟੀ ਤੇ ਸਮੂਹ ਪੰਜਾਬੀਆਂ ਨੂੰ ਮੁਬਾਰਕਵਾਦ ਦੇਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਪੰਜਾਬੀ ਲਿਖਣ

ਪੜ੍ਹਨ ਵਾਲੇ ਸਾਰੇ ਲੇਖਕ ਤੇ ਪਾਠਕ ਇਸ ਪ੍ਰਕਾਸ਼ਨ ਨੂੰ ਮੁਢਲੇ ਰੂਪ ਵਿੱਚ ਪ੍ਰਮਾਣਿਕ ਪ੍ਰਕਾਸ਼ਨ ਤਸਲੀਮ ਕਰਨਗੇ । ਪ੍ਰਮਾਣਿਕ ਉਹੋ ਰਚਨਾ ਹੁੰਦੀ ਹੈ ਜਿਸ ਨੂੰ ਪ੍ਰਮਾਣਿਕ ਮੰਨ ਲਿਆ ਜਾਂਦਾ ਹੈ । ਪੰਜਾਬੀ ਜਿਹੀਆਂ ਹਜ਼ਾਰਾਂ ਵਰ੍ਹਿਆਂ ਦੀਆਂ ਗੁਲਾਮੀ ਦੀਆਂ ਮਧੋਲੀਆਂ ਭਾਸ਼ਾਵਾਂ ਅਜਿਹ ਦ੍ਰਿੜ੍ਹ ਸੰਕਲਪ ਨਾਲ ਪ੍ਰਮਾਣਿਕਤਾ ਦੀ ਮੰਜ਼ਲ ਉਤੇ ਸੁਭਾਇਮਾਨ ਹੋ ਸਕਦੀਆਂ ਹਨ ।

ਆਮੀਨ ! ਆਮੀਨ ! ਆਮੀਨ !

ਲਾਲ ਸਿੰਘ ਗਿਆਨੀ
ਪ੍ਰਧਾਨ
ਸ਼ਬਦ-ਜੋੜ ਸਲਾਹਕਾਰ ਕਮੇਟੀ

# ਭੂਮਿਕਾ

ਪੰਜਾਬੀ ਦਾ ਮੁਕੰਮਲ ਸ਼ਬਦ-ਜੋੜ ਕੋਸ਼ ਬਣਾਉਣ ਦਾ ਪ੍ਰੋਗ੍ਰਾਮ ਪੰਜਾਬੀ ਯੂਨੀਵਰਸਿਟੀ ਦੇ ਹੋਂਦ ਵਿੱਚ ਆਉਣ ਤੋਂ ਕੁਝ ਸਮਾਂ ਪਹਿਲਾਂ ਉਲੀਕਿਆ ਗਿਆ ਸੀ, ਅਤੇ ਇਹ ਪ੍ਰਾਜੈੱਕਟ 'ਪੰਜਾਬੀ ਸਾਹਿਤ ਅਕਾਦਮੀ' ਨੇ ਹੱਥ ਵਿੱਚ ਲਿਆ ਸੀ । ਪੰਜਾਬੀ ਯੂਨੀਵਰਸਿਟੀ ਸਥਾਪਿਤ ਹੋਣ ਉਪਰੰਤ ਇਹ ਪ੍ਰਾਜੈਕੱਟ ਯੂਨੀਵਰਸਿਟੀ ਨੂੰ ਸੌਂਪ ਦਿੱਤਾ ਗਿਆ ਅਤੇ ਕੋਸ਼ ਦੇ ਸੰਪਾਦਨ ਦਾ ਕੰਮ ਡਾ. ਪਿਆਰ ਸਿੰਘ ਜੀ ਦੇ ਜ਼ੁੰਮੇ ਲਾਇਆ ਗਿਆ । ਇਹ ਕੋਸ਼ 1968 ਵਿੱਚ ਪ੍ਰਕਾਸ਼ਿਤ ਕੀਤਾ ਗਿਆ; ਪਰੰਤੂ ਇਸ ਵਿੱਚ ਦਿੱਤੇ ਕੁਝ ਸ਼ਬਦ-ਜੋੜਾਂ ਦਾ ਵਿਦਵਾਨਾਂ ਵੱਲੋਂ ਵਿਰੋਧ ਕੀਤਾ ਗਿਆ । ਸਮੱਸਿਆ ਨੂੰ ਸੁਲਝਾਉਣ ਲਈ ਯੂਨੀਵਰਸਿਟੀ ਨੇ ਹੇਠ-ਉੱਤੇ ਤਿੰਨ ਕਨਵੈਂਨਸ਼ਨਾਂ ਬੁਲਾਈਆਂ । ਆਖ਼ਰੀ ਕਨਵੈਂਨਸ਼ਨ ਮਾਰਚ, 1969 ਵਿੱਚ ਹੋਈ । ਇਸ ਵਿੱਚ ਪਾਸ ਕੀਤਾ ਗਿਆ ਕਿ ਪਹਿਲਾਂ ਬਣਿਆ ਕੋਸ਼ ਕੈਂਸਲ ਕਰਕੇ ਮੁਕੰਮਲ ਕੋਸ਼ ਦੁਬਾਰਾ ਬਣਾਇਆ ਜਾਵੇ । ਇਸੇ ਕਨਵੈਂਨਸ਼ਨ ਵਿੱਚ ਸ਼ਬਦ-ਜੋੜਾਂ ਦੇ ਨਿਯਮ ਨਿਰਧਾਰਿਤ ਕਰਨ ਲਈ ਵਿਦਵਾਨਾਂ ਦੀ ਇੱਕ ਕਮੇਟੀ ਬਣਾਈ ਗਈ, ਜਿਸ ਦਾ ਪ੍ਰਧਾਨ ਗਿਆਨੀ ਲਾਲ ਸਿੰਘ ਜੀ ਨੂੰ ਨਿਯੁਕਤ ਕੀਤਾ ਗਿਆ ਅਤੇ ਕਨਵੀਨਰ ਇਹਨਾਂ ਸਤਰਾਂ ਦੇ ਲੇਖਕ ਨੂੰ ਬਣਾਇਆ ਗਿਆ । (ਮੈਂਬਰਾਂ ਦੇ ਨਾਵਾਂ ਦੀ ਪੂਰੀ ਸੂਚੀ ਅੱਗੇ ਦਿੱਤੀ ਗਈ ਹੈ) ।

ਪੰਜਾਬੀ ਦਾ ਸਟੈਂਡਰਡ ਰੂਪ ਮਾਝੀ ਉਪਭਾਸ਼ਾ ਪ੍ਰਵਾਨ ਕੀਤੀ ਜਾਂਦੀ ਹੈ, ਇਸ ਲਈ ਕਮੇਟੀ ਨੇ ਕਨਵੀਨਰ ਨੂੰ ਮਾਝੇ ਦੇ ਵੱਖ-ਵੱਖ ਖੇਤਰਾਂ ਵਿੱਚੋਂ ਉਚਾਰਨ ਦੇ ਨਮੂਨੇ ਇਕੱਤਰ ਕਰਨ ਨੂੰ ਭੇਜਿਆ । ਹਿਦਾਇਤ ਕੀਤੀ ਗਈ ਕਿ ਪੇਂਡੂ ਲੋਕਾਂ ਦਾ ਉਚਾਰਨ ਰਿਕਾਰਡ ਕਰਨਾ ਹੈ, ਪਰ ਬਿਲਕੁਲ ਅਨਪੜ੍ਹ ਪੇਂਡੂ ਨਹੀਂ ਚੁਣਨੇ, ਸਗੋਂ ਮਾਮੂਲੀ ਪੜ੍ਹਿਆਂ (ਤਕਰੀਬਨ ਅੱਠਾਂ ਜਮਾਤਾਂ ਤੱਕ ਪੜ੍ਹਿਆਂ) ਦਾ ਉਚਾਰਨ ਸ੍ਵੀਕਾਰ ਕਰਨਾ ਹੈ । ਕਨਵੀਨਰ ਨੇ ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਬਟਾਲਾ ਤੇ ਜ਼ਿਲਾ ਅੰਮ੍ਰਿਤਸਰ ਦੇ ਵੱਖ-ਵੱਖ ਖੇਤਰਾਂ ਵਿੱਚ ਘੁੰਮ ਕੇ ਦਸਾਂ ਪਿੰਡਾਂ ਵਿੱਚੋਂ ਉਚਾਰਨ ਦੇ ਨਮੂਨੇ ਰਿਕਾਰਡ ਕੀਤੇ, ਜੋ ਪਿੱਛੋਂ ਕਮੇਟੀ ਦੀ ਮੀਟਿੰਗ ਵਿੱਚ ਪੇਸ਼ ਕੀਤੇ ਗਏ ।

ਸ਼ਬਦ-ਜੋੜ ਕਮੇਟੀ ਨੇ ਕਈ ਮੀਟਿੰਗਾਂ ਕਰਕੇ ਸ਼ਬਦ-ਜੋੜਾਂ ਦੇ ਨਿਯਮ ਨਿਰਧਾਰਿਤ ਕੀਤੇ, ਜੋ 22 ਫ਼ਰਵਰੀ, 1971 ਨੂੰ ਬੁਲਾਈ ਗਈ ਇੱਕ ਹੋਰ ਕਨਵੈਂਨਸ਼ਨ ਵਿੱਚ ਪੇਸ਼ ਕੀਤੇ ਗਏ । ਕਨਵੈਂਨਸ਼ਨ ਨੇ ਦੋ ਮਾਮੂਲੀ ਸੋਧਾਂ ਨਾਲ ਇਹ ਸਾਰੇ ਨਿਯਮ ਪ੍ਰਵਾਨ ਕੀਤੇ । ਪਿੱਛੋਂ ਇਹ ਨਿਯਮ ਪੰਜਾਬੀ ਦੇ ਵਿਕਾਸ ਲਈ ਬਣਾਈ ਗਈ ਸੈਨਿਟ ਸਬ ਕਮੇਟੀ ਨੇ ਸ੍ਵੀਕਾਰ ਕੀਤੇ ਅਤੇ 25 ਮਾਰਚ, 1972 ਨੂੰ ਯੂਨੀਵਰਸਿਟੀ ਸੈਨਿਟ ਨੇ ਵੀ ਇਹਨਾਂ ਨਿਯਮਾਂ ਨੂੰ ਪ੍ਰਵਾਨਗੀ ਦਿੱਤੀ। ਉਪਰੰਤ ਇਹ ਨਿਯਮ ਇੱਕ ਪੈਂਫਲਿਟ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤੇ ਗਏ ।

ਪਿੱਛੋਂ ਇਹਨਾਂ ਨਿਯਮਾਂ ਨੂੰ ਆਧਾਰ ਬਣਾਕੇ ਪੂਰਾ ਕੋਸ਼ ਤਿਆਰ ਕਰਨ ਦਾ ਕੰਮ ਅਰੰਭ ਹੋਇਆ । ਪਿਛਲੀ ਕਨਵੈਂਨਸ਼ਨ ਦੀ ਸਿਫ਼ਾਰਸ਼ ਅਨੁਸਾਰ ਮੈਨੂੰ ਕੋਸ਼ ਦਾ ਸੰਪਾਦਕ ਨਿਯੁਕਤ ਕੀਤਾ ਗਿਆ ਅਤੇ ਸੰਪਾਦਕ ਦੇ ਕੰਮ ਵਿੱਚ ਅਗਵਾਈ ਦੇਣ ਲਈ ਇੱਕ 'ਸ਼ਬਦ-ਜੋੜ ਸਲਾਹਕਾਰ ਕਮੇਟੀ' ਬਣਾਈ ਗਈ । ਇਸ ਕਮੇਟੀ ਦੇ ਪ੍ਰਧਾਨ ਵੀ ਗਿ. ਲਾਲ ਸਿੰਘ ਜੀ ਨਿਯੁਕਤ ਕੀਤੇ ਗਏ ।(ਕਮੇਟੀ ਦੇ ਮੈਂਬਰਾਂ ਦੇ ਨਾਂਵਾਂ ਦੀ ਲਿਸਟ ਅੱਗੇ ਦਿੱਤੀ ਗਈ ਹੈ) । ਕਮੇਟੀ ਨੇ ਫ਼ੈਸਲਾ ਕੀਤਾ ਕਿ ਪਹਿਲਾਂ ਪ੍ਰਕਾਸ਼ਿਤ ਕੀਤੇ ਗਏ ਕੋਸ਼ ਵਾਂਗ, ਇਸ ਨਵੇਂ ਕੋਸ਼ ਵਿੱਚ ਵੀ ਮੁੱਖ ਸ਼ਬਦ ਤੇ ਉਹਨਾਂ ਦੇ ਹੇਠਾਂ ਕੁਝ ਪ੍ਰਮੁੱਖ ਸਾਧਿਤ ਰੂਪ (ਵਿਆਕਰਨਿਕ ਰੂਪ) ਦਿੱਤੇ ਜਾਣ । ਇਸ ਫ਼ੈਸਲੇ ਅਨੁਸਾਰ ('ੳ' ਤੋਂ 'ਣ' ਤੱਕ ਕੋਸ਼ ਤਿਆਰ ਕਰਕੇ ਕਮੇਟੀ ਦੀ ਪ੍ਰਵਾਨਗੀ ਲਈ ਰੱਖਿਆ ਗਿਆ, ਤਾਂ ਕੁਝ ਮੈਂਬਰਾਂ ਨੇ ਇਤਰਾਜ਼ ਕੀਤਾ ਕਿ ਇਸ ਨੂੰ ਮੁਕੰਮਲ ਕੋਸ਼ ਨਹੀਂ ਕਹਿ ਸਕਦੇ, ਕਿਉਂਕਿ ਸਾਹਿਤਿਕ ਰਚਨਾਵਾਂ ਵਿੱਚ ਸਿਰਫ਼ ਮੁੱਖ ਸ਼ਬਦ ਤੇ ਉਹਨਾਂ ਦੇ ਕੁਝ ਖ਼ਾਸ ਸਾਧਿਤ ਰੂਪ ਹੀ ਨਹੀਂ ਵਰਤੇ ਜਾਂਦੇ, ਸਗੋਂ ਹਰ ਸ਼ਬਦ ਦਾ ਹਰ ਵਿਆਕਨਿਕ ਰੂਪ ਵਰਤਿਆ ਜਾਂਦਾ ਹੈ । ਇਹ ਇਤਰਾਜ਼ ਮਾਕੂਲ ਸੀ । ਕਮੇਟੀ ਦੇ ਸਾਰਿਆਂ ਮੈਂਬਰਾਂ ਨੇ ਪ੍ਰਵਾਨ ਕੀਤਾ, ਅਤੇ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਕਿ ਕੋਸ਼ ਵਿੱਚ ਪੰਜਾਬੀ ਦਾ ਹਰ ਸ਼ਬਦ ਅਤੇ ਉਸਦਾ ਹਰ ਵਿਆਕਰਨਿਕ (ਸਾਧਿਤ) ਰੂਪ ਦਿੱਤਾ ਜਾਵੇ । ਇਹ ਵੀ ਪਾਸ ਕੀਤਾ ਗਿਆ ਕਿ ਕਿਰਿਆਵਾਂ ਦੇ ਵੀ ਸਾਰੇ ਰੂਪ, ਹਰ ਕਿਰਿਆ ਦੇ ਹੇਠਾਂ ਦਿੱਤੇ ਜਾਣ । ਕਾਰਨ ਇਹ ਹੈ ਕਿ ਕੋਸ਼ ਇੱਕ ਮੁਕੰਮਲ 'ਤੁਰੰਤ ਹਵਾਲਾ' (ready reference) ਰਚਨਾ ਹੋਣੀ ਚਾਹੀਦੀ ਹੈ, ਜਿਸ ਵਿੱਚ ਸਾਹਿਤ ਵਿੱਚ, ਵਰਤੇ ਜਾਣ ਵਾਲੇ ਕਿਸੇ ਵੀ ਸ਼ਬਦ ਦੇ ਕਿਸੇ ਵੀ ਸਾਧਿਤ ਰੂਪ ਦੇ ਜੋੜ ਤਿਆਰ ਮਿਲਨ । ਉਦਾਹਰਨ ਲਈ ਜੇ ਕਿਸੇ ਟਾਈਪਿਸਟ ਨੂੰ ਟਾਈਪ ਕਰਦਿਆਂ ਸ਼ਬਦ 'ਬਣਾਈਆਂ' ਦੇ ਜੋੜ ਵੇਖਣੇ ਪੈਣ ਤਾਂ ਇਹ ਜੋੜ ਕੋਸ਼ ਵਿੱਚ ਮੌਜੂਦ ਹੋਣ, ਟਾਈਪਿਸਟ ਨੂੰ ਵਿਆਕਰਨ ਦੇ ਨਿਯਮਾਂ ਦੀ ਵਰਤੋਂ ਕਰਕੇ ਇਸ ਦੇ ਜੋੜ ਖ਼ੁਦ ਬਣਾਉਣ ਦੀ ਲੋੜ ਨਾਂ ਪਏ, ਸਗੋਂ ਕੋਸ਼ ਵਿੱਚ ਇਸ ਸ਼ਬਦ ਦੇ ਜੋੜ ਟਿਕਾਣੇ ਸਿਰ ਅੰਕਿਤ ਮਿਲਨ । ਜੇ ਟਾਈਪਿਸਟ, ਕਲਰਕ ਜਾਂ ਲੇਖਕ ਨੂੰ ਗਰੈਮਰ ਦੇ ਨਿਯਮਾਂ ਦੇ ਆਧਾਰ ਤੇ ਆਪ ਜੋੜ ਬਣਾਉਣੇ ਪੈਣ

ਤਾਂ ਉਹ ਏਸੇ ਸ਼ਬਦ ਦੇ ਜੋੜ, ਆਪਣੀ ਸੂਝ ਅਨੁਸਾਰ 'ਬਣਾਈਆਂ', 'ਬਣਾਂਈਆਂ', 'ਬਣਾਇਆਂ', 'ਬਣਾਂਇਆਂ' ਕੁਝ ਵੀ ਲਿਖ ਸਕਦਾ ਹੈ ।

ਇਸ ਫੈਸਲੇ ਅਨੁਸਾਰ ਹਰ ਕਿਰਿਆ ਦੇ ਸਾਰੇ ਸਾਧਿਤ ਰੂਪ ਕਿਰਿਆ ਦੇ ਹੇਠਾਂ ਦਿੱਤੇ ਗਏ ਹਨ । ਪੰਜਾਬੀ ਦੀ ਸਕਰਮਕ ਕਿਰਿਆ ਦੇ 48 ਰੂਪ ਬਣਦੇ ਹਨ, ਅਤੇ ਅਕਰਮਕ ਕਿਰਿਆ ਦੇ 44 । ਏਨੇ ਰੂਪ ਕੋਸ਼ ਵਿੱਚ ਦਰਜ ਕਰਨ ਨਾਲ ਕੋਸ਼ ਦਾ ਆਕਾਰ ਵੀ ਵਧ ਗਿਆ ਹੈ, ਅਤੇ ਇਸ ਦੀ ਤਿਆਰੀ ਵਿੱਚ ਸਮਾਂ ਵੀ ਬਹੁਤ ਲੱਗਾ ਹੈ ।

ਜਦੋਂ ਕੋਸ਼ ਦੇ ਸੰਪਾਦਕ ਦਾ ਕੰਮ ਮੇਰੇ ਜ਼ੁੰਮੇ ਲਾਇਆ ਗਿਆ ਸੀ, ਉਦੋਂ ਮੈਂ ਭਾਸ਼ਾ ਵਿਗਿਆਨ ਵਿਭਾਗ ਵਿੱਚ ਕੰਮ ਕਰਦਾ ਸਾਂ, ਅਤੇ ਇਹ ਮੇਰਾ ਵਿਭਾਗੀ ਕੰਮ ਸੀ । ਅਗਸਤ, 1972 ਵਿੱਚ ਮੇਰੀ ਪੰਜਾਬੀ ਵਿਭਾਗ ਵਿੱਚ, ਤੇ ਨਵੰਬਰ, 1972 ਵਿੱਚ ਇਨਸਾਈਕਲੋਪੀਡੀਆ ਆਫ ਸਿਖਿਜ਼ਮ ਵਿੱਚ ਨਿਯੁਕਤੀ ਹੋ ਗਈ । ਇਨਸਾਈਕਲੋਪੀਡੀਆ ਦਾ ਆਪਣਾ ਕੰਮ ਬਹੁਤ ਜ਼ਿਆਦਾ ਸੀ, ਅਤੇ ਵਿਭਾਗ ਦੇ ਹੈੱਡ ਦੀ ਹਿਦਾਇਤ ਸੀ ਕਿ ਦਫਤਰ ਦੇ ਟਾਈਮ ਵਿੱਚ ਇਨਸਾਈਕਲੋਪੀਡੀਆ ਦਾ ਹੀ ਕੰਮ ਕਰਨਾ ਹੈ, ਸ਼ਬਦ-ਜੋੜ ਕੋਸ਼ ਘਰ ਦੇ ਟਾਈਮ ਵਿੱਚ ਬਣਾਉਣਾ ਹੈ । ਇਹਨਾਂ ਹਾਲਾਤ ਵਿੱਚ ਕੋਸ਼ ਦੀ ਤਿਆਰੀ ਕਾਫ਼ੀ ਮੱਧਮ ਗਤੀ ਨਾਲ ਹੋਈ । ਇਸ ਦੀ ਪਹਿਲੀ ਸੈਂਚੀ 1976 ਵਿੱਚ ਪ੍ਰਕਾਸ਼ਿਤ ਕੀਤੀ ਗਈ । ਇਸ ਵਿੱਚ ੳ, ਅ, ੲ ਨਾਲ ਅਰੰਭ ਹੋਣ ਵਾਲੇ ਸ਼ਬਦ ਸਨ । ਦੂਜੀ ਸੈਂਚੀ ਦਾ ਖਰੜਾ ਜੂਨ, 1978 ਤੱਕ ਤਿਆਰ ਕਰ ਲਿਆ ਗਿਆ ਸੀ । ਇਸ ਸਮੇਂ ਤੱਕ ਵਾਈਸ-ਚਾਂਸਲਰ ਦੀ ਪਦਵੀ ਉਤੇ ਡਾ. ਅਮਰੀਕ ਸਿੰਘ ਜੀ ਆ ਗਏ ਸਨ । ਉਹਨਾਂ ਦਾ ਇਸ ਪ੍ਰਾਜੈੱਕਟ ਨੂੰ ਵੱਡੇ ਪੈਮਾਨੇ ਤੇ ਚਲਾਉਣ ਦਾ ਪ੍ਰੋਗ੍ਰਾਮ ਸੀ । ਉਹ ਚਾਹੁੰਦੇ ਸਨ ਕਿ ਇਸ ਪ੍ਰਾਜੈੱਕਟ ਨਾਲ ਵੱਧ ਤੋਂ ਵੱਧ ਪੰਜਾਬੀ ਵਿਦਵਾਨਾਂ ਨੂੰ ਸੰਬੰਧਿਤ ਕੀਤਾ ਜਾਵੇ । ਪੰਜਾਬੀ ਦੀ ਸ਼ਬਦਾਵਲੀ ਇਕੱਤਰ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਣ, ਅਤੇ ਸ਼ਬਦ-ਜੋੜ ਕੋਸ਼ ਸਮਾਪਤ ਕਰਨ ਉਪਰੰਤ ਪੰਜਾਬੀ ਦਾ ਇੱਕ ਪ੍ਰਮਾਣਿਕ ਅਤੇ ਮੁਕੰਮਲ ਕੋਸ਼ ਤਿਆਰ ਕੀਤਾ ਜਾਵੇ । ਇਹਨਾਂ ਟੀਚਿਆਂ ਨੂੰ ਧਿਆਨ ਵਿੱਚ ਰੱਖ ਕੇ ਉਹਨਾਂ ਨੇ ਵੱਖਰਾ 'ਸ਼ਬਦ-ਜੋੜ ਕੋਸ਼ ਸੈੱਲ' ਸਥਾਪਿਤ ਕੀਤਾ ਅਤੇ ਇਸ ਵਿੱਚ ਲੁੜੀਂਦੇ ਸਟਾਫ਼ ਦੀ ਨਿਯੁਕਤੀ ਕੀਤੀ । ਕੋਸ਼ ਤਿਆਰ ਕਰਨ ਦੀ ਵਿਧੀ ਨੂੰ ਵੀ ਬਿਲਕੁਲ ਨਵਾਂ ਰੂਪ ਦਿੱਤਾ । ਕੋਸ਼ ਦਾ ਇੱਕ ਇੱਕ ਫ਼ਰਮਾ ਛਾਪ ਕੇ ਕੋਈ ਚਾਰ ਪੰਜ ਸੌ ਵਿਦਵਾਨਾਂ ਦੀ ਰਾਏ ਪ੍ਰਾਪਤ ਕਰਨ ਲਈ ਭੇਜਣ ਦੀ ਸਕੀਮ ਉਲੀਕੀ ਗਈ । ਸਿੰਡੀਕੇਟ ਤੋਂ ਪ੍ਰਵਾਨਗੀ ਲੈ ਕੇ ਵੱਖ-ਵੱਖ ਇਲਾਕਿਆਂ ਵਿੱਚ ਆਨਰੇਰੀ ਸ਼ਬਦਾਵਲੀ ਸੂਚਕ ਨਿਯੁਕਤ ਕੀਤੇ ਗਏ, ਜੋ ਸਾਨੂੰ ਵੱਖ-ਵੱਖ ਪੇਸ਼ਿਆਂ, ਕਿੱਤਿਆਂ, ਜਾਤੀਆਂ ਅਤੇ ਪੰਜਾਬੀ ਜੀਵਨ ਤੇ ਪੰਜਾਬੀ ਸਭਿਆਚਾਰ ਦੇ ਵੱਖ-ਵੱਖ ਪੱਖਾਂ ਨਾਲ ਸੰਬੰਧਿਤ ਸ਼ਬਦਾਵਲੀ ਇਕੱਤਰ ਕਰ ਕੇ ਭੇਜਦੇ ਸਨ । ਯੂਨੀਵਰਸਿਟੀ ਇਹਨਾਂ ਨੂੰ 100 ਰੁਪਈਏ ਮਹੀਨਾ ਆਨਰੇਰੀਅਮ ਦਿੰਦੀ ਸੀ । ਸਿੰਡੀਕੇਟ ਨੇ ਦੋ ਵਿਸ਼ੇਸ਼ ਲੈਂਗੁਏਜ ਇਨਵੈਸਟੀਗੇਟਰਜ਼ ਨਿਯੁਕਤ ਕਰਨ ਦੀ ਵੀ ਪ੍ਰਵਾਨਗੀ ਦਿੱਤੀ, ਜੋ ਪੰਜਾਬ ਦੇ ਅੱਡ-ਅੱਡ ਖੇਤਰਾਂ ਵਿੱਚ ਘੁੰਮ ਕੇ ਖੁਦ ਸ਼ਬਦਾਵਲੀ ਇਕੱਠੀ ਕਰ ਸਕਣ । ਮੈਨੂੰ ਵੀ ਹੁਣ ਦਫਤਰ ਦੇ ਸਮੇਂ ਵਿੱਚ ਅੱਧਾ ਟਾਈਮ ਇਹ ਕੋਸ਼ ਤਿਆਰ ਕਰਨ ਲਈ ਲਾਉਣ ਦੀ ਆਗਿਆ ਮਿਲ ਗਈ, ਕਿਉਂਕਿ ਮੇਰੀ ਨਿਯੁਕਤੀ ਅਜੇ ਵੀ ਇਨਸਾਈਕਲੋਪੀਡੀਆ ਵਿੱਚ ਹੀ ਸੀ ।

ਸ਼ਾਇਦ ਭਾਰਤ ਦੀ ਕਿਸੇ ਵੀ ਭਾਸ਼ਾ ਨੇ ਆਪਣਾ ਕੋਸ਼ ਬਣਾਉਣ ਲਈ ਏਡੇ ਵੱਡੇ ਪੈਮਾਨੇ ਉਤੇ ਪ੍ਰਾਜੈੱਕਟ ਨਾ ਚਲਾਇਆ ਹੋਵੇ । ਨਵੰਬਰ 1978 ਵਿੱਚ ਸ਼ਬਦ-ਜੋੜ ਕੋਸ਼ ਸੈੱਲ ਨੇ ਇਸ ਨਵੀਂ ਵਿਧੀ ਅਨੁਸਾਰ ਕੰਮ ਅਰੰਭ ਕੀਤਾ, ਪਰ ਇਸ ਤਰ੍ਹਾਂ ਕੋਸ਼ ਤਿਆਰ ਕਰਨ ਨਾਲ ਕੰਮ ਦੀ ਰਫਤਾਰ ਕਾਫ਼ੀ ਮੱਠੀ ਪੈ ਗਈ । ਕੋਸ਼ ਦੀ ਦੂਜੀ ਸੈਂਚੀ ਏਸੇ ਵਿਧੀ ਨਾਲ ਛਾਪੀ ਗਈ ਅਤੇ ਇਹ 1980 ਵਿੱਚ ਪ੍ਰਕਾਸ਼ਿਤ ਹੋਈ, ਅਤੇ ਤੀਜੀ ਸੈਂਚੀ ਜੁਲਾਈ 1982 ਵਿੱਚ ਮੁਕੰਮਲ ਹੋਈ ।

31 ਅਗਸਤ, 1982 ਨੂੰ ਮੈਂ ਇਨਸਾਈਕਲੋਪੀਡੀਆ ਵਿੱਚੋਂ ਰਿਟਾਇਰ ਹੋ ਗਿਆ, ਅਤੇ ਹੁਣ ਮੈਨੂੰ ਸਿਰਫ਼ ਸ਼ਬਦ-ਜੋੜ ਕੋਸ਼ ਬਣਾਉਣ ਦਾ ਕੰਮ ਸੌਂਪਿਆ ਗਿਆ । ਪੂਰੀ ਤਵੱਜੋ ਇਸੇ ਪਾਸੇ ਵੱਲ ਲੱਗਣ ਕਰਕੇ ਕੋਸ਼ ਦੀ ਤਿਆਰੀ ਵਿੱਚ ਕੁਝ ਤੇਜ਼ੀ ਆਈ । ਪਰ ਇਸ ਦੌਰਾਨ ਪੰਜਾਬ ਬੜੇ ਭਿਆਨਕ ਹਾਲਾਤ ਵਿੱਚੋਂ ਦੀ ਲੰਘ ਰਿਹਾ ਸੀ । ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਫੌਜੀ ਕਾਰਵਾਈ ਏਸੇ ਸਮੇਂ ਵਿੱਚ ਹੋਈ, ਏਸੇ ਸਮੇਂ ਦੌਰਾਨ ਦਿੱਲੀ ਤੇ ਦੇਸ਼ ਦੇ ਹੋਰ ਹਿੱਸਿਆਂ ਵਿੱਚ ਸਿੱਖ ਵਿਰੋਧੀ ਦੰਗੇ ਹੋਏ । ਅਜਿਹੇ ਹਾਲਾਤ ਵਿੱਚ ਕੋਸ਼ਕਾਰੀ ਵਰਗੇ ਸੰਜੀਦਾ ਅਤੇ ਸ਼ਰਧਾ ਨਾਲ ਨਿਭਾਉਣ ਵਾਲੇ ਕਾਰਜ ਨੂੰ ਨਿਰਵਿਘਨ ਚਲਾਈ ਰੱਖਣ ਲਈ ਕਿਸੇ ਕਰਾਮਾਤੀ ਸ਼ਕਤੀ ਦੀ ਲੋੜ ਸੀ, ਤੇ ਇਸ ਸੈੱਲ ਦੇ ਸਟਾਫ਼ ਤੋਂ ਅਜਿਹੀ ਸ਼ਕਤੀ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ । ਇੰਞ ਦੇਸ਼ ਦੀਆਂ ਇਹਨਾਂ ਇਤਿਹਾਸਕ ਘਟਨਾਵਾਂ ਨੇ ਵੀ ਕੋਸ਼ ਦੇ ਪ੍ਰੋਗ੍ਰਾਮ ਨੂੰ ਪ੍ਰਭਾਵਿਤ ਕੀਤਾ । ਏਸੇ ਅਰਸੇ ਵਿੱਚ ਮੈਨੂੰ ਵੀ ਚਾਰ ਮਹੀਨਿਆਂ ਲਈ ਅਮਰੀਕਾ ਜਾਣਾ ਪਿਆ । ਫੇਰ ਵੀ ਕੋਸ਼ ਦੀ ਪਹਿਲੀ ਐਡੀਸ਼ਨ 1985 ਤੱਕ ਤਿਆਰ ਹੋ ਗਈ, ਇਸ ਦੀ ਅੰਤਿਮ, ਸਤਵੀਂ ਸੈਂਚੀ ਜੁਲਾਈ, 1985 ਵਿੱਚ ਪ੍ਰਕਾਸ਼ਿਤ ਹੋਈ ।

ਪਹਿਲੀ ਐਡੀਸ਼ਨ ਦੀ ਪ੍ਰਿੰਟਿੰਗ ਦਾ ਕੰਮ ਨੇਪਰੇ ਚੜ੍ਹਨ ਤੋਂ ਪਹਿਲਾਂ ਹੀ ਸਲਾਹਕਾਰ ਕਮੇਟੀ ਨੇ ਨਿਰਨਾ ਕਰ ਲਿਆ ਸੀ ਕਿ ਕੋਸ਼ ਦੀ ਦੂਜੀ ਐਡੀਸ਼ਨ ਵੀ ਤਿਆਰ ਕੀਤੀ ਜਾਵੇ ਅਤੇ ਇਹ ਇੱਕ ਜਾਂ ਦੋਂਹ ਸੈਂਚੀਆਂ ਵਿੱਚ ਛਾਪੀ ਜਾਵੇ । ਕਾਰਨ ਇਹ ਹੈ ਕਿ ਕਿਸੇ ਵੀ ਵਿਅਕਤੀ ਜਾਂ ਸੰਸਥਾ ਕੋਲ ਵੱਖ-ਵੱਖ ਸਮੇਂ ਛਪੀਆਂ ਸੱਤ ਸੈਂਚੀਆਂ ਮੌਜੂਦ ਹੋਣੀਆਂ ਅਸੰਭਵ ਜਾਪਦਾ ਸੀ । ਉਪਰੰਤ ਏਨੇ ਲੰਮੇ ਸਮੇਂ ਤੱਕ ਕੰਮ ਜਾਰੀ ਰਹਿਣ ਕਰਕੇ ਸ਼ਬਦ-ਜੋੜਾਂ ਵਿੱਚ, ਕਿਤੇ-ਕਿਤੇ, ਅਸੰਗਤੀ ਵੀ ਆ ਗਈ ਸੀ । ਕੁਝ ਵਿਦਵਾਨਾਂ ਨੇ ਕਈ ਕੀਮਤੀ ਸੁਝਾਅ ਵੀ ਭੇਜੇ ਸਨ, ਅਸੀਂ ਉਹਨਾਂ ਨੂੰ ਵੀ ਅਪਣਾਉਣਾ ਚਾਹੁੰਦੇ ਸਾਂ । ਸੋ ਏਨੀ ਮਿਹਨਤ ਨਾਲ ਤਿਆਰ ਕੀਤੇ ਕੋਸ਼ ਉੱਤੇ ਕੁਝ ਹੋਰ ਸਮਾਂ ਲਾ ਕੇ ਇਸ ਦੀ ਦੂਜੀ ਐਡੀਸ਼ਨ ਤਿਆਰ ਕਰਨਾ ਉਚਿਤ ਹੀ ਨਹੀਂ, ਜ਼ਰੂਰੀ ਸੀ । ਪਹਿਲੀ ਐਡੀਸ਼ਨ ਦਾ ਕੰਮ

ਖ਼ਤਮ ਹੁੰਦਿਆਂ ਹੀ ਸਤੰਬਰ, 1985 ਵਿੱਚ ਦੂਜੀ ਐਡੀਸ਼ਨ ਦੀ ਤਿਆਰੀ ਸ਼ੁਰੂ ਹੋ ਗਈ । ਪਹਿਲੇ ਅਨੁਮਾਨ ਅਨੁਸਾਰ ਇਹ ਐਡੀਸ਼ਨ ਮਾਰਚ 1988 ਤੱਕ ਤਿਆਰ ਹੋ ਜਾਣੀ 'ਚਾਹੀਦੀ ਸੀ, ਪਰ ਇਸ ਅਨੁਮਾਨ ਨਾਲੋਂ ਕੁਝ ਮਹੀਨੇ ਜ਼ਿਆਦਾ ਲੱਗ ਗਏ ਹਨ। ਸੋਧ ਦਾ ਕੰਮ ਸਾਡੇ ਅੰਦਾਜ਼ੇ ਨਾਲੋਂ ਕਾਫ਼ੀ ਜ਼ਿਆਦਾ ਖ਼ਿਖੜਾ ਸਿੱਧ ਹੋਇਆ। ਮੈਂ ਤੇ ਮੇਰੇ ਦੋਂਹ ਸਾਥੀਆਂ—ਸਰਦਾਰ ਮਨਮੰਦਰ ਸਿੰਘ ਤੇ ਡਾ. ਰਛਪਾਲ ਕੌਰ ਨੇ ਪਹਿਲਾਂ ਵੱਖ-ਵੱਖ ਹਰ ਸੈਂਚੀ ਦੇ ਹਰ ਪੰਨੇ ਦੀ ਪੜਚੋਲ ਕੀਤੀ, ਫੇਰ ਅਸਾਂ ਤਿੰਨਾਂ ਨੇ ਇਕੱਠੇ ਬੈਠ ਕੇ ਆਪਣੇ ਵੱਲੋਂ ਕੀਤੀ ਸੋਧ ਦੇ ਇੱਕ ਇੱਕ ਨੁਕਤੇ ਨੂੰ ਵਿਚਾਰਿਆ। ਕੋਸ਼ ਵਿੱਚੋਂ ਲੱਭੀਆਂ ਊਣਤਾਈਆਂ ਵੀ ਬੜੀਆਂ ਦਿਲਚਸਪ ਸਨ। ਅਸੀਂ ਕ੍ਰਿਪਾ-ਪਾਤਰ ਤੇ 'ਦਾਨ-ਪਾਤਰ' ਵਿੱਚ ਜੋੜਨੀ ਲਾਈ ਸੀ। ਅਖੀਰੀ ਸੈਂਚੀ ਵਿੱਚ 'ਵਿਸ਼ਵਾਸਪਾਤਰ' ਆ ਗਿਆ, ਜੋ ਸਾਰੇ ਲੇਖਕ ਇੱਕਠਾ ਲਿਖਦੇ ਆਏ ਹਨ । ਇਹਨਾਂ ਜੋੜਾਂ ਵਿੱਚ ਇਕਸਾਰਤਾ ਲਿਆਉਣ ਲਈ ਸਲਾਹਕਾਰ ਕਮੇਟੀ ਤੋਂ ਫੈਸਲਾ ਲੈਣਾ ਪਿਆ, ਅਤੇ ਨਿਰਨਾ ਇਹ ਕੀਤਾ ਗਿਆ ਕਿ 'ਵਿਸ਼ਵਾਸ-ਪਾਤਰ' ਦੇ ਆਧਾਰ ਤੇ 'ਕਿਰਪਾਪਾਤਰ', 'ਦਾਨਪਾਤਰ' ਆਦਿ ਵੀ ਇਕੱਠੇ ਲਿਖੇ ਜਾਣ। ਇਸ ਤਰ੍ਹਾਂ ਦੇ ਅਨੇਕਾਂ ਮਾਮਲੇ ਪੇਸ਼ ਆਏ। ਅਧਕ ਨੇ ਸਾਨੂੰ ਸਭ ਤੋਂ ਵੱਧ ਦਿੱਕ ਕੀਤਾ। ਸਧਾਰਨ ਤੇ ਆਮ ਵਰਤੋਂ ਵਾਲੇ ਸ਼ਬਦਾਂ 'ਇੱਕ' ਤੇ 'ਵਿੱਚ' ਉੱਤੇ ਅਧਕ ਲਾਉਣ ਬਾਰੇ ਵੀ ਵਿਵਾਦ ਹੈ । ਅਸਾਂ ਇਸ ਬਾਰੇ ਚੋਣਵੇਂ 70 ਵਿਦਵਾਨਾਂ ਦੀ ਰਾਏ ਮੰਗੀ । ਇਹਨਾਂ ਵਿਚੋਂ 32 ਮਿਹਰਬਾਨ ਸੱਜਣਾਂ/ਸੱਜਣੀਆਂ ਨੇ ਉੱਤਰ ਭੇਜੇ; ਪਰ ਸਾਡੀ ਬਦਕਿਸਮਤੀ ਨੂੰ ਉਹਨਾਂ ਵਿੱਚ ਲਗ-ਪਗ ਅੱਧੇ ਅਧਕ ਲਾਉਣ ਦੇ ਹੱਕ ਵਿੱਚ ਸਨ ਤੇ ਅੱਧੇ ਇਸ ਦਾ ਵਿਰੋਧ ਕਰਨ ਵਾਲੇ ਸਨ । ਅਜਿਹੀ ਹਾਲਤ ਵਿੱਚ ਅਸੀਂ ਅੰਤਿਮ ਨਿਰਨਾ ਸਲਾਹਕਾਰ ਕਮੇਟੀ ਤੋਂ ਲਿਆ ਕਰਦੇ ਸਾਂ; ਪਰ ਹੁਣ ਕਮੇਟੀ ਦੀ ਮੀਟਿੰਗ ਸੱਦਣ ਲਈ ਸਮਾਂ ਨਹੀਂ ਸੀ, ਸੋ ਅਸਾਂ ਪਹਿਲੀ ਸੈਂਚੀ ਵਾਲੇ ਜੋੜ ਹੀ ਕਾਇਮ ਰੱਖੇ ਅਤੇ ਇਹਨਾਂ ਦੋਂਹ ਸ਼ਬਦਾਂ ਵਿੱਚ ਅਧਕ ਲਾਉਣ ਦਾ ਫ਼ੈਸਲਾ ਕੀਤਾ।

ਕੋਸ਼ ਦੀ ਪ੍ਰਿੰਟਿੰਗ ਦਾ ਕੰਮ ਬੜਾ ਜਟਿਲ ਹੈ । ਅਸੀਂ ਹਰ ਸਫ਼ੇ ਦੇ ਪ੍ਰੂਫ਼ ਚਾਰ-ਚਾਰ ਵਾਰ ਵੇਖਦੇ ਰਹੇ ਹਾਂ, ਅਤੇ ਪੰਜਵੀਂ ਵਾਰ ਮਸ਼ੀਨ ਪ੍ਰੂਫ਼ ਪ੍ਰੈੱਸ ਵਿੱਚ ਜਾ ਕੇ ਚੈੱਕ ਕਰਦੇ ਰਹੇ ਹਾਂ । ਯੂਨੀਵਰਸਿਟੀ ਪ੍ਰੈੱਸ ਨੇ ਦੂਜੀ ਐਡੀਸ਼ਨ ਦੀ ਛਪਾਈ ਆਪਣੇ [illegible] ਤੋਂ ਅਸਮਰਥਾ ਪ੍ਰਗਟ ਕਰ ਦਿੱਤੀ, ਅਸਾਂ ਵਾਈਸ-ਚਾਂਸਲਰ ਸਾਹਿਬ ਨੂੰ ਬੇਨਤੀ ਕੀਤੀ ਅਤੇ ਉਹਨਾਂ ਨੇ ਪ੍ਰੈੱਸ ਮੈਨੇਜਰ ਨੂੰ ਰਜ਼ਾਮੰਦ ਕਰਕੇ ਪ੍ਰੈੱਸ ਨੂੰ ਦੁਬਾਰਾ ਇਹ ਕੰਮ ਸੌਂਪਿਆ। ਇਸ ਝੇੜੇ ਵਿੱਚ ਡੇਢ ਦੋ ਮਹੀਨੇ ਦਾ ਸਮਾਂ ਨਸ਼ਟ ਹੋ ਗਿਆ। ਇਹਨਾਂ ਹਾਲਤਾਂ ਕਰਕੇ ਦੂਜੀ ਐਡੀਸ਼ਨ ਦੀ ਛਪਾਈ 31 ਮਾਰਚ, 1988 ਤੱਕ ਤਾਂ ਖ਼ਤਮ ਨਾ ਹੋ ਸਕੀ, ਪਰ ਕੁਝ ਮਹੀਨੇ ਹੋਰ ਲਾ ਕੇ ਜੂਨ 1988 ਵਿੱਚ ਇਹ ਕਾਰਜ ਨੇਪਰੇ ਚੜ੍ਹਨਾ ਨਿਸ਼ਚਿਤ ਸੀ। [illegible] ਨੂੰ ਜਦੋਂ ਮਹੀਨੇ ਭਰ ਦਾ ਕੰਮ ਬਾਕੀ ਸੀ ਮੈਨੂੰ ਹਾਰਟ ਅਟੈਕ ਹੋ ਗਿਆ, ਅਤੇ ਇਹ ਕੰਮ ਹੋਰ ਤਿੰਨ ਮਹੀਨੇ ਪਿੱਛੇ ਪੈ ਗਿਆ।

ਇਸ ਪ੍ਰਾਜੈੱਕਟ ਨੂੰ ਯੂਨੀਵਰਸਿਟੀ ਦੇ ਪਹਿਲੇ ਵਾਈਸ-ਚਾਂਸਲਰ, ਡਾ. ਭਾਈ ਜੋਧ ਸਿੰਘ ਤੋਂ ਲੈ ਕੇ ਮੌਜੂਦਾ ਵਾਈਸ-ਚਾਂਸਲਰ ਡਾ. ਭਗਤ ਸਿੰਘ ਸਾਹਿਬ ਤੱਕ ਹਰੇਕ ਵੱਲੋਂ ਬੜੀ ਨਿੱਘੀ ਸਰਪ੍ਰਸਤੀ ਮਿਲੀ ਹੈ । ਭਾਈ ਜੋਧ ਸਿੰਘ ਜੀ ਪਹਿਲਾ ਸ਼ਬਦ-ਜੋੜ ਕੋਸ਼ ਬਣਾਉਣ ਵਾਲੀ ''ਨਿਰਧਾਰਕ ਕਮੇਟੀ' ਦੇ ਚੇਅਰਮੈਨ ਸਨ। ਦੂਜੀ ਵਾਰ ਸ਼ਬਦ-ਜੋੜਾਂ ਦੇ ਨਿਯਮ ਬਣਾਉਣ ਵਾਲੀ ਕਮੇਟੀ ਦੇ ਆਪ ਮੈਂਬਰ ਸਨ। ਕੋਸ਼ ਦੇ ਸੰਬੰਧ ਵਿੱਚ ਸਾਰੀਆਂ ਕਨ-ਵੈੱਸ਼ਨਾਂ ਦੂਜੇ ਵਾਈਸ-ਚਾਂਸਲਰ, ਸਰਦਾਰ ਕਿਰਪਾਲ ਸਿੰਘ ਨਾਰੰਗ ਦੇ ਸਮੇਂ ਵਿੱਚ ਹੋਈਆਂ। ਉਹਨਾਂ ਨੇ ਹੀ ਦੂਜੀ ਵਾਰ ਕੋਸ਼ ਬਣਾਉਣ ਦਾ ਨਿਰਨਾ ਲਿਆ। ਉਹ ਅਖੀਰ ਤੱਕ ਇਸ ਪ੍ਰਾਜੈਕੱਟ ਨੂੰ ਪੂਰੀ ਸਹਾਇਤਾ ਦਿੰਦੇ ਰਹੇ। ਸਰਦਾਰਨੀ ਇੰਦਰਜੀਤ ਕੌਰ ਸੰਧੂ ਦਾ ਇਸ ਪ੍ਰਾਜੈੱਕਟ ਲਈ ਡੂੰਘਾ ਸਨੇਹ ਸੀ। ਉਹ ਸਲਾਹਕਾਰ ਕਮੇਟੀ ਦੀਆਂ ਮੀਟਿੰਗਾਂ ਵਿੱਚ ਖ਼ੁਦ ਹਾਜ਼ਰ ਹੁੰਦੇ ਰਹੇ। ਪਹਿਲੀ ਐਡੀਸ਼ਨ ਦੀ ਪਹਿਲੀ ਸੈਂਚੀ ਉਹਨਾਂ ਦੀ ਸਰਪ੍ਰਸਤੀ ਵਿੱਚ ਹੀ ਛਪੀ। ਉਹਨਾਂ ਤੋਂ ਪਿੱਛੋਂ ਡਾ. ਅਮਰੀਕ ਸਿੰਘ ਜੀ ਆਏ। ਉਹ ਤਾਂ ਸ਼ਬਦ-ਜੋੜ ਪ੍ਰਾਜੈੱਕਟ ਨੂੰ ਬਿਲਕੁਲ ਨਵਾਂ ਰੂਪ ਦੇਣਾ ਚਾਹੁੰਦੇ ਸਨ। ਉਹਨਾਂ ਨੇ ਸ਼ਬਦ-ਜੋੜ ਕੋਸ਼ ਸੈੱਲ ਸਥਾਪਿਤ ਕੀਤਾ; ਕੋਸ਼ ਤਿਆਰ ਕਰਦਿਆਂ ਨਾਲ-ਨਾਲ ਪੰਜਾਬੀ ਦੀ ਸ਼ਬਦਾਵਲੀ ਇਕੱਤਰ ਕਰਨ ਤੇ ਫਰਮੇ ਬਾਹਰ ਭੇਜ ਕੇ ਵਿਦਵਾਨਾਂ ਦੀ ਰਾਏ ਪ੍ਰਾਪਤ ਕਰਨ ਦੀਆਂ ਸਕੀਮਾਂ ਲਾਗੂ ਕੀਤੀਆਂ; ਸੈੱਲ ਦੇ ਸਟਾਫ਼ ਤੋਂ ਇਲਾਵਾ ਆਨਰੇਰੀ-ਸੂਚਕ ਨਿਯੁਕਤ ਕੀਤੇ । ਪਿੱਛੋਂ ਡਾ. ਭਗਤ ਸਿੰਘ ਜੀ ਨੇ ਇਸ ਪ੍ਰਾਜੈਕੱਟ ਨੂੰ ਬੜੇ ਜ਼ੋਰ ਨਾਲ ਚਲਾਈ ਰੱਖਿਆ। ਸਟਾਫ਼ ਵਿੱਚ ਇੱਕ ਹੋਰ ਸਹਾਇਕ ਸੰਪਾਦਕ ਬੀਬੀ ਰਛਪਾਲ ਕੌਰ ਦੀ ਨਿਯੁਕਤੀ ਕੀਤੀ। ਮੈਨੂੰ 65 ਸਾਲ ਦੀ ਉਮਰ ਹੋਣ ਉਪਰੰਤ ਵੀ ਦੋ ਸਾਲ ਲਈ ਹੋਰ ਐਕਸਟੈਂਨਸ਼ਨ ਦਿੱਤੀ। ਕੋਸ਼ ਦੀ ਦੂਜੀ ਤੇ ਤੀਜੀ ਸੈਂਚੀ ਇਹਨਾਂ ਦੇ ਸਮੇਂ ਦੌਰਾਨ ਪ੍ਰਕਾਸ਼ਿਤ ਹੋਈ। ਇਹਨਾਂ ਤੋਂ ਪਿੱਛੋਂ ਡਾ. ਸਰਦਾਰਾ ਸਿੰਘ ਜੌਹਲ ਨੇ ਇਸ ਪ੍ਰਾਜੈੱਕਟ ਲਈ ਉਚੇਚੀ ਦਿਲਚਸਪੀ ਲਈ। ਸਲਾਹਕਾਰ ਕਮੇਟੀ ਦੀਆਂ ਮੀਟਿੰਗਾਂ ਵਿੱਚ ਆਪ ਸ਼ਾਮਲ ਹੁੰਦੇ ਰਹੇ। ਕੋਸ਼ ਦੀਆਂ ਅੰਤਿਮ ਚਾਰ ਸੈਂਚੀਆਂ ਇਹਨਾਂ ਦੇ ਹੁੰਦਿਆਂ ਹੀ ਛਪੀਆਂ। ਇੰਵ ਕੋਸ਼ ਦੀ ਪਹਿਲੀ ਐਡੀਸ਼ਨ ਜੌਹਲ ਸਾਹਿਬ ਦੇ ਸਮੇ ਮੁਕੰਮਲ ਹੋਈ ਅਤੇ ਚਿਰ ਤੋਂ ਚੱਲਿਆ ਆ ਰਿਹਾ ਇਹ ਪ੍ਰਾਜੈੱਕਟ ਨੇਪਰੇ ਚੜ੍ਹਿਆ। ਜੌਹਲ ਸਾਹਿਬ ਨੇ ਹੀ ਕੋਸ਼ ਦੀ ਦੂਜੀ ਐਡੀਸ਼ਨ ਛਪਵਾਉਣ ਦਾ ਪ੍ਰੋਗ੍ਰਾਮ ਬਣਾਇਆ। ਪਰ ਇਸ ਪ੍ਰਾਜੈਕੱਟ ਨੂੰ ਅੰਤਿਮ ਰੂਪ ਵਿੱਚ ਮੁਕੰਮਲ ਕਰਨ ਦਾ ਕੰਮ ਡਾ. ਭਗਤ ਸਿੰਘ ਜੀ ਦੇ ਵਾਈਸ-ਚਾਂਸਲਰ ਵਜੋਂ ਦੂਜੀ ਨਿਯੁਕਤੀ ਸਮੇਂ ਪੱਕਾ ਹੋਇਆ। ਇਸ ਕੰਮ ਨੂੰ ਮਿਥੇ ਸਮੇਂ ਵਿੱਚ ਖ਼ਤਮ ਕਰਨ ਲਈ ਉਹ ਉਚੇਚੇ ਉਪਰਾਲੇ ਕਰਦੇ ਰਹੇ, ਅੰਤ ਤੱਕ ਸਾਡੀ ਹਰ ਪ੍ਰਕਾਰ ਸਹਾਇਤਾ ਕਰਦੇ ਰਹੇ, ਸਾਡਾ ਉਤਸ਼ਾਹ ਵਧਾਉਂਦੇ ਰਹੇ।

ਮੈਂ ਇਹਨਾਂ ਸਾਰੇ ਵਾਈਸ-ਚਾਂਸਲਰ ਸਾਹਿਬਾਨ ਦਾ ਸਦਾ ਰਿਣੀ ਰਹਾਂਗਾ। ਇਹਨਾਂ ਵੱਲੋਂ ਪ੍ਰਾਜੈੱਕਟ ਨੂੰ ਤੇ ਮੈਨੂੰ ਅਥਾਹ ਮਦਦ

ਮਿਲਦੀ ਰਹੀ ਹੈ।

ਸ਼ਬਦ-ਜੋੜ ਸਲਾਹਕਾਰ ਕਮੇਟੀ ਦਾ ਇਸ ਪ੍ਰਾਜੈੱਕਟ ਉੱਤੇ ਬੜਾ ਉਪਕਾਰ ਹੈ। ਕਮੇਟੀ ਦੀ ਬਹੁਮੁੱਲੀ ਅਗਵਾਈ, ਹੌਂਸਲਾ-ਅਫ਼ਜ਼ਾਈ ਤੇ ਬਹੁਪੱਖੀ ਸਹਾਇਤਾ ਸਦਕਾ ਹੀ ਇਹ ਲੰਮਾ ਪ੍ਰਾਜੈਕੱਟ ਚਲਦਾ ਰਿਹਾ ਹੈ, ਅਤੇ ਮੁਕੰਮਲ ਹੋਇਆ ਹੈ। ਅਸਲ ਵਿੱਚ ਇਸ ਕੋਸ਼ ਵਿੱਚ ਦਿੱਤੇ ਗਏ ਸਾਰੇ ਜੋੜ ਕਮੇਟੀ ਦੀ ਪ੍ਰਵਾਨਗੀ ਨਾਲ ਹੀ ਅਪਣਾਏ ਗਏ ਹਨ। ਮੈਂ ਕਮੇਟੀ ਦੇ ਵਿਦਵਾਨ ਮੈਂਬਰਾਂ ਦਾ ਸਦਾ ਇਹਸਾਨਮੰਦ ਰਹਾਂਗਾ।

ਇਸ ਪ੍ਰਾਜੈੱਕਟ ਨੂੰ ਚਲਾਉਣ, ਚਲਦਿਆਂ ਰੱਖਣ ਤੇ ਨੇਪਰੇ ਚਾੜ੍ਹਨ ਲਈ ਜੇ ਕਿਸੇ ਇੱਕ ਵਿਅਕਤੀ ਦਾ ਨਾਮ ਲੈਣਾ ਹੋਵੇ ਤਾਂ ਉਹ ਹਨ ਕਮੇਟੀ ਦੇ ਚੇਅਰਮੈਨ ਗਿਆਨੀ ਲਾਲ ਸਿੰਘ ਜੀ। ਇਹਨਾਂ ਨੇ ਕਮੇਟੀ ਦੀਆਂ ਮੀਟਿੰਗਾਂ ਨੂੰ ਹਰ ਸਮੇਂ ਬੜੇ ਠਰ੍ਹਮੇ ਤੇ ਕੁਸ਼ਲਤਾ ਨਾਲ ਚਲਾਇਆ, ਸਾਰੇ ਫ਼ੈਸਲੇ ਸਰਬਸੰਮਤੀ ਨਾਲ ਹੋਏ। ਹਰ ਔਕੜ ਸਮੇਂ ਉਹ ਇਸ ਪ੍ਰਾਜੈਕੱਟ ਨੂੰ ਸਹਾਰਾ ਦਿੰਦੇ ਰਹੇ। ਬਿਮਾਰੀ ਦੀ ਹਾਲਤ ਵਿੱਚ ਵੀ ਉਹ ਸ਼ਬਦ-ਜੋੜ ਪ੍ਰਾਜੈੱਕਟ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਪੂਰਾ ਤਾਣ ਲਾਉਂਦੇ ਰਹੇ। ਸ਼ਬਦ-ਜੋੜ ਪ੍ਰਾਜੈੱਕਟ ਗਿਆਨੀ ਜੀ ਦੀਆਂ ਮਿਹਰਬਾਨੀਆਂ ਨੂੰ ਕਦੇ ਨਹੀਂ ਭੁਲਾ ਸਕਦਾ।

ਕਮੇਟੀ ਦੇ ਹੋਰ ਮੈਂਬਰ ਵੀ ਸਾਨੂੰ ਕੀਮਤੀ ਸੇਧ ਦਿੰਦੇ ਰਹੇ ਹਨ। ਡਾ. ਪ੍ਰੇਮ ਪ੍ਰਕਾਸ਼ ਸਿੰਘ ਤੋਂ ਸੰਸਕ੍ਰਿਤ ਬਾਰੇ, ਅਤੇ ਪ੍ਰੋ. ਗੁਲਵੰਤ ਸਿੰਘ ਤੋਂ ਅਰਬੀ, ਫ਼ਾਰਸੀ ਮੂਲ ਦੇ ਸ਼ਬਦਾਂ ਬਾਰੇ ਅਸੀਂ ਜਾਣਕਾਰੀ ਪ੍ਰਾਪਤ ਕਰਦੇ ਰਹੇ ਹਾਂ, ਅਤੇ ਇਹ ਵਿਦਵਾਨ ਸਾਨੂੰ ਸਦਾ ਨਿਵਾਜਦੇ ਰਹੇ ਹਨ। ਪ੍ਰੋ. ਪ੍ਰਤੀਮ ਸਿੰਘ ਨੇ ਆਪਣੇ ਦੁਆਰਾ ਤਿਆਰ ਕੀਤਾ ਸ਼ਬਦ-ਜੋੜ ਕੋਸ਼ ਦਾ ਖਰੜਾ ਸਾਨੂੰ ਸੌਂਪ ਦਿੱਤਾ ਸੀ। ਡਾ. ਹਰਜੀਤ ਸਿੰਘ ਗਿੱਲ ਭਾਸ਼ਾ ਵਿਗਿਆਨਿਕ ਪੱਖ ਬਾਰੇ ਸਾਨੂੰ ਅਗਵਾਈ ਦਿੰਦੇ ਰਹੇ, ਅਤੇ ਡਾ. ਹਰਦੇਵ ਬਾਹਰੀ ਕੋਸ਼ ਦੀ ਤਕਨੀਕ ਬਾਰੇ ਬਹੁਮੁੱਲੀ ਰਾਇ ਦਿੰਦੇ ਰਹੇ। ਸਰਦਾਰ ਜਗਜੀਤ ਸਿੰਘ ਆਨੰਦ ਅਤੇ ਡਾ. ਐਸ. ਐਸ. ਜੋਸ਼ੀ ਵੱਖ-ਵੱਖ ਸਭਾਵਾਂ, ਕਾਨਫ੍ਰੰਸਾਂ ਆਦਿ ਵਿੱਚ ਇਸ ਪ੍ਰਾਜੈਕੱਟ ਬਾਰੇ ਜ਼ਰੂਰੀ ਜਾਣਕਾਰੀ ਦਿੰਦੇ ਰਹੇ, ਵਿਦਵਾਨਾਂ ਦੇ ਸ਼ੰਕੇ ਦੂਰ ਕਰਦੇ ਰਹੇ ਅਤੇ ਅਪਣਾਏ ਗਏ ਸ਼ਬਦ-ਜੋੜਾਂ ਦਾ ਪ੍ਰਚਾਰ ਕਰਦੇ ਰਹੇ। ਡਾ. ਵਿਸ਼ਵਾਨਾਥ ਤਿਵਾੜੀ ਦੀ ਇਸ ਪ੍ਰਾਜੈੱਕਟ ਲਈ ਬੜੀ ਸ਼ਰਧਾ ਸੀ; ਅਫ਼ਸੋਸ ਕਿ ਉਹ ਬੜੇ ਬੇਵਕਤ ਸਾਡਾ ਸਾਥ ਛੱਡ ਗਏ। ਯੂਨੀਵਰਸਿਟੀ ਦੇ ਕੁਝ ਹੋਰ ਵਿਦਵਾਨ ਵੀ ਸਾਨੂੰ ਲਗਾਤਾਰ ਸਹਿਯੋਗ ਦਿੰਦੇ ਆਏ ਹਨ। ਡਾ. ਪ੍ਰਕਾਸ਼ ਸਿੰਘ ਜੰਮੂ (ਸਮਾਜ ਵਿਗਿਆਨ ਵਿਭਾਗ) ਤੇ ਮੇਜਰ ਗੁਰਮੁਖ ਸਿੰਘ (ਇਨਸਾਈ-ਕਲੋਪੀਡੀਆ ਆਫ਼ ਸਿਖਿਜ਼ਮ) ਦਾ ਮਾਝੀ ਸ਼ਬਦਾਵਲੀ ਬਾਰੇ ਗਿਆਨ ਵਿਸ਼ਾਲ ਹੈ। ਮੇਜਰ ਸਾਹਿਬ ਸ਼ਬਦਾਂ ਦੇ ਵਿਆਕਰਨਿਕ ਪੱਖ ਬਾਰੇ ਵੀ ਕੀਮਤੀ ਰਾਇ ਦਿੰਦੇ ਰਹੇ ਹਨ। ਗਿਆਨੀ ਗੁਰਚਰਨ ਸਿੰਘ (ਇਨਸਾਈਕਲੋਪੀਡੀਆ ਆਫ਼ ਸਿਖਿਜ਼ਮ) ਨੂੰ ਮਲਵਈ ਤੇ ਮਾਝੀ ਦੁਹਾਂ ਬਾਰੇ ਚੰਗੀ ਜਾਣਕਾਰੀ ਹੈ। ਡਾ. ਡੀ.ਕੇ. ਗੁਪਤਾ ਅਤੇ ਡਾ. ਪਦਮਾ ਤ੍ਰਿਪਾਠੀ, ਡਾ. ਭੀਮ ਸਿੰਘ (ਦੋਵੇਂ ਸੰਸਕ੍ਰਿਤ ਵਿਭਾਗ) ਨਾਲ ਅਸੀਂ ਸੰਸਕ੍ਰਿਤ ਸ਼ਬਦਾਂ, ਸ਼ਬਦ-ਰੂਪਾਂ, ਅਗੇਤਰਾਂ, ਪਿਛੇਤਰਾਂ ਅਤੇ ਵਿਆਕਰਨ ਬਾਰੇ ਮਸ਼ਵਰਾ ਕਰਦੇ ਰਹੇ ਹਾਂ। ਮੈਂ ਇਹਨਾਂ ਸਾਰਿਆਂ ਵਿਦਵਾਨਾਂ ਦਾ ਧੰਨਵਾਦੀ ਹਾਂ। ਯੂਨੀਵਰਸਿਟੀ ਤੋਂ ਬਾਹਰੋਂ ਸਾਨੂੰ ਸਹਿਯੋਗ ਦੇਣ ਵਾਲੇ ਵਿਦਵਾਨਾਂ ਦੀ ਸੂਚੀ ਕੋਸ਼ ਦੇ ਪਿੱਛੇ ਦਿੱਤੀ ਹੈ; ਪਰ ਕੁਝ ਇੱਕ ਸਹਿਯੋਗੀਆਂ ਦਾ ਵਿਸ਼ੇਸ਼ ਜ਼ਿਕਰ ਕਰਨਾ ਸਾਡਾ ਫ਼ਰਜ਼ ਬਣਦਾ ਹੈ। ਸੁਰਗਵਾਸੀ ਕੈਪਟਨ ਗੁਰਇਕਬਾਲ ਸਿੰਘ ਗਿਆਨੀ, ਤੇ ਸ. ਰਣਜੀਤ ਸਿੰਘ ਦਿਲਸ਼ਾਦ ਦੁਆਰਾ ਭੇਜੀ ਸ਼ਬਦਾਵਲੀ ਦੇ ਸਾਡੇ ਕੋਲ ਪਲੰਦੇ ਲੱਗੇ ਹੋਏ ਹਨ। ਸੁਰਗਵਾਸੀ ਸਰਦਾਰ ਸੋਹਨ ਸਿੰਘ ਜੋਸ਼ ਨੇ ਮਾਝੀ ਦੀ ਭੁੱਲੀ-ਵਿਸਰੀ ਸ਼ਬਦਾਵਲੀ ਭੇਜਕੇ ਅਤੇ ਸ਼ਬਦਾਂ ਦੇ ਸਹੀ ਰੂਪ ਬਾਰੇ ਆਪਣੀ ਰਾਇ ਭੇਜ ਕੇ ਸਾਨੂੰ ਮਸ਼ਕੂਰ ਬਣਾਇਆ ਹੈ।

ਸਰਦਾਰ ਕਰਤਾਰ ਸਿੰਘ ਦੁੱਗਲ, ਸ੍ਰੀ ਜੀ. ਐਸ. ਖੋਸਲਾ, ਸਰਦਾਰ ਜਸਵੰਤ ਸਿੰਘ ਕੰਵਲ, ਡਾ. ਦਲੀਪ ਕੌਰ ਟਿਵਾਣਾ, ਡਾ. ਰਤਨ ਸਿੰਘ ਜੱਗੀ, ਡਾ. ਗੁਰਦਿਆਲ ਸਿੰਘ ਫੁੱਲ, ਡਾ. ਹਰਿਭਜਨ ਸਿੰਘ, ਸ੍ਰੀ ਮੋਹਨ ਕਾਹਲੋਂ ਵਰਗੇ ਮੰਨੇ-ਪ੍ਰਮੰਨੇ ਲੇਖਕਾਂ ਵੱਲੋਂ ਸਾਨੂੰ ਲਗਾਤਾਰ ਸਹਿਯੋਗ ਮਿਲਦਾ ਰਿਹਾ ਹੈ। ਇਹਨਾਂ ਦਾ ਇਸ ਪ੍ਰਾਜੈਕੱਟ ਨਾਲ ਸੰਬੰਧਿਤ ਹੋਣਾ ਸਾਡੇ ਲਈ ਮਾਣ ਵਾਲੀ ਗੱਲ ਹੈ।

ਸਮੇਂ-ਸਮੇਂ ਰਹਿ ਚੁੱਕੇ ਯੂਨੀਵਰਸਿਟੀ ਦੇ ਰਜਿਸਟਾਰ ਸਾਹਿਬਾਨ ਸ. ਅਮਰੀਕ ਸਿੰਘ, ਸ. ਗੁਰਬਚਨ ਸਿੰਘ, ਸ. ਦਵਿੰਦਰ ਸਿੰਘ ਵੱਲੋਂ ਪ੍ਰਾਜੈੱਕਟ ਨੂੰ ਲੁੜੀਂਦੀ ਸਹਾਇਤਾ ਮਿਲਦੀ ਰਹੀ। ਮੌਜੂਦਾ ਰਜਿਸਟਰਾਰ, ਸ. ਤੀਰਥ ਸਿੰਘ ਲੰਮੇ ਸਮੇਂ ਤੱਕ ਵਾਈਸ-ਚਾਂਸਲਰ ਸਾਹਿਬ ਦੇ ਸੈਕਟਰੀ ਰਹੇ ਹਨ। ਹਰ ਛੋਟੇ-ਮੋਟੇ ਕੰਮ ਲਈ ਵਾਈਸ-ਚਾਂਸਲਰ ਸਾਹਿਬ ਨੂੰ ਮਿਲਨਾ ਸੰਭਵ ਨਹੀਂ ਸੀ। ਸਾਡੀਆਂ ਬਹੁਤ ਸਾਰੀਆਂ ਸਮੱਸਿਆਵਾਂ ਸ. ਤੀਰਥ ਸਿੰਘ ਹੀ ਹੱਲ ਕਰਦੇ ਰਹੇ ਹਨ। ਮੈਂ ਇਹਨਾ ਮਿਹਰਬਾਨ ਅਫ਼ਸਰਾਂ ਦਾ ਮਸ਼ਕੂਰ ਹਾਂ।

ਪ੍ਰੈੱਸ ਮੈਨੇਜਰ ਸ. ਐਸ.ਐਸ. ਸੇਠੀਆ ਤੇ ਪ੍ਰੈੱਸ ਦੇ ਸਟਾਫ਼, ਖ਼ਾਸ ਕਰਕੇ ਟੈਕਨੀਕਲ ਸਟਾਫ਼ ਦਾ ਮੈਂ ਰਿਣੀ ਹਾਂ। ਕੋਸ਼ ਦੀ ਪ੍ਰਿੰਟਿੰਗ ਸਧਾਰਨ ਪ੍ਰਿੰਟਿੰਗ ਨਾਲੋਂ ਬੜੀ ਵੱਖਰੀ ਤੇ ਜਟਿਲ ਹੈ; ਪਰ ਯੂਨੀਵਰਸਿਟੀ ਪ੍ਰੈੱਸ ਨੇ ਸ਼ਬਦ-ਜੋੜ ਕੋਸ਼ ਦੀ ਛਪਾਈ ਬੜੀ ਮਿਹਨਤ ਤੇ ਬੜੀ ਸਤਰਕਤਾ ਨਾਲ ਕੀਤੀ ਹੈ।

ਅੰਤ ਵਿੱਚ ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਸ਼ਬਦ-ਜੋੜ ਸੈੱਲ ਦੇ ਸਟਾਫ ਦਾ। ਇਹਨਾਂ ਸਾਰਿਆਂ ਨੇ ਇੱਕ ਪ੍ਰਕਾਰ ਦੀ ਤਪੱਸਿਆ ਕੀਤੀ ਹੈ—ਸਹੀ ਅਰਥਾਂ ਵਿੱਚ ਦਿਨੇ, ਰਾਤ ਮਿਹਨਤ ਕੀਤੀ ਹੈ। ਕੋਸ਼ ਤਿਆਰ ਕਰਨਾ, ਟਾਈਪਿੰਗ, ਚੈਕਿੰਗ ਕਰਨੀ, ਪ੍ਰੂਫ਼ ਵੇਖਣੇ, ਸਾਰਿਆਂ ਕੰਮਾਂ ਲਈ ਡੂੰਘੀ ਨੀਝ, ਪੂਰੀ ਸਤਰਕਤਾ ਅਤੇ ਅਥਾਹ ਸਿਰੜ ਦੀ ਲੋੜ ਹੈ। ਮੇਰੇ ਸਾਥੀਆਂ ਨੇ ਆਪਣੀਆਂ ਸਾਰੀਆਂ ਜ਼ੁੰਮੇਵਾਰੀਆਂ ਬੜੀ ਸ਼ਰਧਾ ਤੇ ਸਿਦਕ ਨਾਲ ਨਿਭਾਈਆਂ ਹਨ। ਇਹਨਾਂ ਨੇ ਕਰੜੀ ਮਿਹਨਤ ਕਰਦਿਆਂ ਆਪਸ ਵਿੱਚ ਜਿੰਨੀ ਇਕਸੁਰਤਾ, ਜਿੰਨਾ ਪ੍ਰੇਮ-ਪਿਆਰ ਬਣਾਈ ਰੱਖਿਆ ਹੈ, ਅਜਿਹਾ ਮਾਹੌਲ ਬਹੁਤਾ ਚਿਰ ਕਿਸੇ ਪਰਵਾਰ ਦੇ ਜੀਆਂ ਵਿੱਚ

ਵੀ ਕਾਇਮ ਨਹੀਂ ਰਹਿ ਸਕਦਾ । ਮੈਨੂੰ ਇਹਨਾਂ ਸਾਰਿਆਂ ਤੋਂ ਸਹਿਯੋਗ ਤੇ ਸਹਾਇਤਾ ਹੀ ਨਹੀਂ ਮਿਲੀ ਸਗੋਂ ਅਥਾਹ ਪਿਆਰ ਤੇ ਸਤਿਕਾਰ ਵੀ ਮਿਲਿਆ ਹੈ । ਮੈਨੂੰ ਆਪਣੇ ਪਰਵਾਰ ਦੇ ਇਹਨਾਂ ਮੈਂਬਰਾਂ ਤੇ ਮਾਣ ਹੈ। ਪਰਮਾਤਮਾ ਇਹਨਾਂ ਨੂੰ ਹੋਰ ਅਗਾਂਹ ਵਧਣ, ਹੋਰ ਉੱਚਾ ਉੱਠਣ ਦੀ ਸਮਰਥਾ ਬਖ਼ਸ਼ੇ । ਇਹ ਸੈੱਲ ਬਹੁਤ ਛੋਟਾ ਜਿਹਾ ਹੈ, ਇਸ ਦੇ ਕੁੱਲ ਮੈਂਬਰ ਹਨ :

ਸ. ਮਨਮੰਦਰ ਸਿੰਘ, ਸਹਾਇਕ ਸੰਪਾਦਕ
ਡਾ. ਰਛਪਾਲ ਕੌਰ, ਸਹਾਇਕ ਸੰਪਾਦਕ
ਸ. ਕਰਮਜੀਤ ਸਿੰਘ, ਤਕਨੀਕੀ ਸਹਾਇਕ
ਬੀਬੀ ਜਸਵਿੰਦਰ ਕੌਰ, ਕਲਰਕ/ਟਾਈਪਿਸਟ
ਸ੍ਰੀ ਰਘੁਬਰ ਦੱਤ, ਸੇਵਾਦਾਰ

ਕੋਸ਼ ਦੀ ਇਹ ਦੂਜੀ ਐਡੀਸ਼ਨ ਮੁਕੰਮਲ ਹੋਣ ਨਾਲ ਮੈਂ ਇੱਕ ਵੱਡੀ ਜ਼ੁੰਮੇਵਾਰੀ ਤੋਂ ਮੁਕਤ ਹੋ ਗਿਆ ਹਾਂ। ਇਸ ਪ੍ਰਾਜੈੱਕਟ ਦੀ ਤਕਮੀਲ ਵਿੱਚ ਬੜਾ ਲੰਮਾ ਸਮਾਂ ਲੱਗਾ ਹੈ, ਪਰ ਜਿਸ ਵਿਧੀ ਨਾਲ਼ ਇਹ ਕੋਸ਼ ਤਿਆਰ ਕੀਤਾ ਗਿਆ ਹੈ, ਉਸ ਅਨੁਸਾਰ ਇਸ ਤੋਂ ਘੱਟ ਸਮੇਂ ਵਿੱਚ ਕੰਮ ਖ਼ਤਮ ਕਰਨਾ ਸੰਭਵ ਹੀ ਨਹੀਂ ਸੀ । ਮੈਂ ਇਹ ਕਹਿ ਸਕਦਾ ਹਾਂ ਕਿ ਇਸ ਸੈੱਲ ਦੇ ਸਟਾਫ਼ ਨੇ ਪੂਰੀ ਜ਼ੁੰਮੇਵਾਰੀ ਨਾਲ, ਪੂਰੀ ਸ਼ਰਧਾ ਨਾਲ, ਤੇ ਬੜੀ ਤਨਦੇਹੀ ਨਾਲ ਕੰਮ ਕੀਤਾ ਹੈ। ਇਸ ਕੋਸ਼ ਵਿੱਚ ਜੋ ਕਮਜ਼ੋਰੀਆਂ, ਜੋ ਤਰੁੱਟੀਆਂ ਪਾਠਕਾਂ ਨੂੰ ਨਜ਼ਰ ਆਉਣ, ਉਹਨਾਂ ਦੀ ਪੂਰੀ ਜ਼ੁੰਮੇਵਾਰੀ ਮੈਂ ਆਪਣੇ ਸਿਰ ਲੈਂਦਾ ਹਾਂ। ਕੋਸ਼ ਪੰਜਾਬੀ ਵਿਦਵਾਨਾਂ ਦੀ ਸੇਵਾ ਵਿੱਚ ਪੇਸ਼ ਹੈ, ਇਸ ਦੀ ਵਰਤੋਂ ਕਰਨਾ, ਇਸ ਤੋਂ ਲਾਭ ਪ੍ਰਾਪਤ ਕਰਨਾ ਅਤੇ ਇਸ ਨੂੰ ਹੋਰ ਉਪਯੋਗੀ ਬਣਾਉਣਾ ਹੁਣ ਉਹਨਾਂ ਦੀ ਜ਼ੁੰਮੇਵਾਰੀ ਹੈ।

ਹਰਕੀਰਤ ਸਿੰਘ
ਸੰਪਾਦਕ

ਪੰਜਾਬੀ ਯੂਨੀਵਰਸਿਟੀ,
ਪਟਿਆਲਾ
30 ਸਤੰਬਰ, 1988

## ਪੰਜਾਬੀ ਸ਼ਬਦ-ਜੋੜ ਕਮੇਟੀ

ਇਸ ਕਮੇਟੀ ਨੇ ਪੰਜਾਬੀ ਸ਼ਬਦ-ਜੋੜਾਂ ਦੇ ਮੂਲ ਆਧਾਰ ਅਪਣਾਏ ਅਤੇ ਸ਼ਬਦ-ਜੋੜਾਂ ਦੇ ਮੁੱਖ ਨਿਯਮ ਨਿਸ਼ਚਿਤ ਕੀਤੇ ।

ਇਸ ਕਮੇਟੀ ਦੇ ਮੈਂਬਰ ਸਨ :

1. ਗਿਆਨੀ ਲਾਲ ਸਿੰਘ (ਪ੍ਰਧਾਨ)
2. ਡਾ. ਭਾਈ ਜੋਧ ਸਿੰਘ
3. ਪ੍ਰੋ. ਪ੍ਰੀਤਮ ਸਿੰਘ
4. ਡਾ. ਹਰਜੀਤ ਸਿੰਘ ਗਿੱਲ
5. ਪ੍ਰੋ. ਗੁਲਵੰਤ ਸਿੰਘ
6. ਪ੍ਰੋ. ਮੋਹਨ ਸਿੰਘ
7. ਸ. ਜਗਜੀਤ ਸਿੰਘ ਆਨੰਦ
8. ਡਾ. ਵਿਸ਼ਵਾਨਾਥ ਤਿਵਾੜੀ
9. ਡਾ. ਹਰਕੀਰਤ ਸਿੰਘ (ਕਨਵੀਨਰ)

## ਸ਼ਬਦ-ਜੋੜ ਸਲਾਹਕਾਰ ਕਮੇਟੀ

ਇਸ ਕਮੇਟੀ ਦੀ ਨਿਗਰਾਨੀ ਹੇਠ 'ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼' ਤਿਆਰ ਕੀਤਾ ਗਿਆ ਹੈ । ਇਸ ਕਮੇਟੀ ਦੇ ਮੈਂਬਰ ਹਨ :

1. ਗਿਆਨੀ ਲਾਲ ਸਿੰਘ, ਸਾਬਕਾ ਚੇਅਰਮੈਨ, ਪੰਜਾਬ ਪਬਲਿਕ ਸਰਵਿਸ ਕਮਿਸ਼ਨ (ਪ੍ਰਧਾਨ)
2. ਡਾ. ਹਰਜੀਤ ਸਿੰਘ ਗਿੱਲ, ਪ੍ਰੋਫੈਸਰ ਆਫ਼ ਲਿੰਗੁਇਸਟਿਕਸ, ਸੈਂਟਰ ਆਫ ਲਿੰਗੁਇਸਟਿਕਸ ਐਂਡ ਇੰਗਲਿਸ਼ ਸਕੂਲ ਆਫ਼ ਲੈਂਗੁਏਜਿਜ਼, ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਨਵੀਂ ਦਿੱਲੀ
3. ਪ੍ਰੋ. ਗੁਲਵੰਤ ਸਿੰਘ, ਫ਼ਾਰਸੀ ਵਿਭਾਗ,ਪੰਜਾਬੀ ਯੂਨੀਵਰਸਿਟੀ, ਪਟਿਆਲਾ
4. ਡਾ. ਪ੍ਰੇਮ ਪ੍ਰਕਾਸ਼ ਸਿੰਘ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
5. ਪ੍ਰੋ. ਪ੍ਰੀਤਮ ਸਿੰਘ, ਸਾਬਕਾ ਹੈੱਡ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
6. ਡਾ. ਅਤਰ ਸਿੰਘ, ਚੇਅਰਮੈਨ, ਪੰਜਾਬੀ ਅਧਿਐਨ ਸਕੂਲ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
7. ਸ. ਜਗਜੀਤ ਸਿੰਘ ਆਨੰਦ, ਸੰਪਾਦਕ 'ਨਵਾਂ ਜ਼ਮਾਨਾ', ਜਲੰਧਰ
8. ਡਾ. ਹਰਦੇਵ ਬਾਹਰੀ, ਕੋਸ਼ਕਾਰੀ-ਵਿਸ਼ੇਸ਼ੱਗ, ਅਲਾਹਾਬਾਦ
9. ਡਾ. ਇੰਦਰਪਾਲ ਸਿੰਘ, ਡਾਇਰੈਕਟਰ, ਸੀਨੀਅਰ ਸੈਕੰਡਰੀ ਸਿੱਖਿਆ, ਪੰਜਾਬ ਸਕੂਲ ਸਿੱਖਿਆ ਬੋਰਡ, ਸਾਹਿਬਜ਼ਾਦਾ ਅਜੀਤ ਸਿੰਘ ਨਗਰ
10. ਡਾ. ਮੋਹਨ ਸਿੰਘ ਰਤਨ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁੱਕ ਬੋਰਡ, ਚੰਡੀਗੜ੍ਹ
11. ਡਾ. ਕਰਨੈਲ ਸਿੰਘ ਥਿੰਦ, ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
12. ਸ. ਰਾਜਿੰਦਰ ਸਿੰਘ ਭਸੀਨ, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
13. ਡਾ. ਐੱਸ. ਐੱਸ. ਕਿਸ਼ਨਪੁਰੀ, ਐਡੀਸ਼ਨਲ ਡਾਇਰੈਕਟਰ, (ਬਾਲਗ ਸਿੱਖਿਆ) ਡੀ. ਪੀ. ਆਈ.(ਸ), ਪੰਜਾਬ, ਚੰਡੀਗੜ੍ਹ
14. ਡਾ. ਐੱਸ. ਐੱਸ. ਜੋਸ਼ੀ, ਪ੍ਰਿੰਸੀਪਲ, ਸ਼ਿਵਾਲਿਕ ਕਾਲਜ, ਨਵਾਂ-ਨੰਗਲ
15. ਡਾ. ਧਰਮਪਾਲ ਸਿੰਗਲ, ਪ੍ਰੋਫੈਸਰ ਐਂਡ ਚੇਅਰਮੈਨ, ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
16. ਡਾ. ਹਰਕੀਰਤ ਸਿੰਘ, 'ਸੰਪਾਦਕ, ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼' ਪੰਜਾਬੀ ਯੂਨੀਵਰਸਿਟੀ, ਪਟਿਆਲਾ (ਕਨਵੀਨਰ)

**ਹੇਠ ਲਿਖੇ ਵਿਦਵਾਨ ਵੀ ਇਸ ਕਮੇਟੀ ਦੇ ਮੈਂਬਰ ਰਹਿ ਚੁੱਕੇ ਹਨ :**

1. ਡਾ. ਹਰਚਰਨ ਸਿੰਘ, ਸਾਬਕਾ ਹੈੱਡ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
2. ਸੁਰਗਵਾਸੀ ਪ੍ਰੋ. ਮੋਹਨ ਸਿੰਘ, (ਕਵੀ), ਲੁਧਿਆਣਾ
3. ਸ. ਜੋਗਾ ਸਿੰਘ, ਡਿਪਟੀ ਡਾਇਰੈਕਟਰ, ਪੰਜਾਬ ਸਕੂਲ ਸਿੱਖਿਆ ਬੋਰਡ, ਸਾਹਿਬਜ਼ਾਦਾ ਅਜੀਤ ਸਿੰਘ ਨਗਰ
4. ਸ੍ਰੀ ਰਜਨੀਸ਼ ਕੁਮਾਰ, ਸਾਬਕਾ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
5. ਸੁਰਗਵਾਸੀ ਡਾ. ਵਿਸ਼ਵਾਨਾਥ ਤਿਵਾੜੀ, ਐਮ.ਪੀ., ਸਾਬਕਾ ਚੇਅਰਮੈਨ, ਭਾਈ ਵੀਰ ਸਿੰਘ ਅਧਿਐਨ ਵਿਭਾਗ, ਪੰਜਾਬ ਯੂਨੀਵਰਸਿਟੀ, ਚੜੀਗੜ
6. ਸੁਰਗਵਾਸੀ ਸ. ਕਪੂਰ ਸਿੰਘ ਘੁੰਮਣ, ਸਾਬਕਾ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
7. ਸੁਰਗਵਾਸੀ ਪ੍ਰੋ. ਗੁਰਬਚਨ ਸਿੰਘ ਤਾਲਿਬ, ਸਾਬਕਾ ਹੈੱਡ, ਧਰਮ-ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

## *ਵਿਛੜੇ ਸਹਿਯੋਗੀਆਂ ਦੀ ਯਾਦ ਵਿੱਚ*

'ਸ਼ਬਦ-ਜੋੜ ਕੋਸ਼' ਦੀ ਤਿਆਰੀ ਇੱਕ ਲੰਮਾ ਪ੍ਰਾਜੈੱਕਟ ਸੀ। ਇਸ ਨੂੰ ਮੁਕੰਮਲ ਕਰਦਿਆਂ ਕਾਫ਼ੀ ਸਮਾਂ ਲੱਗਾ ਹੈ। ਇਸ ਅਵਧੀ ਵਿੱਚ ਇਸ ਪ੍ਰਾਜੈੱਕਟ ਨਾਲ ਸਨੇਹ ਰੱਖਣ ਵਾਲੇ, ਅਗਵਾਈ ਤੇ ਸਹਿਯੋਗ ਦੇਣ ਵਾਲੇ ਕੁਝ ਵਿਦਵਾਨ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹਨਾਂ ਮਿਹਰਬਾਨ ਸਰਪ੍ਰਸਤਾਂ/ਸਹਿਯੋਗੀਆਂ ਨੂੰ ਸ਼ਰਧਾਂਜਲੀ ਭੇਟ ਕਰਨਾ ਸਾਡਾ ਫ਼ਰਜ਼ ਹੈ।

ਪ੍ਰਸਿੱਧ ਕਵੀ **ਪ੍ਰੋ. ਮੋਹਨ ਸਿੰਘ** ਸ਼ਬਦ-ਜੋੜਾਂ ਦੇ ਨਿਯਮ ਨਿਰਧਾਰਿਤ ਕਰਨ ਵਾਲੀ 'ਸ਼ਬਦ-ਜੋੜ ਕਮੇਟੀ' ਦੇ ਮੈਂਬਰ ਸਨ। ਉਹ ਇਸ ਪ੍ਰਾਜੈੱਕਟ ਵਿੱਚ ਡੂੰਘੀ ਦਿਲਚਸਪੀ ਲੈਂਦੇ ਰਹੇ। ਪੰਜਾਬੀ ਸ਼ਬਦਾਵਲੀ ਬਾਰੇ ਉਹਨਾਂ ਦਾ ਗਿਆਨ ਵਿਸ਼ਾਲ ਸੀ। ਆਪ 3 ਮਈ, 1978 ਨੂੰ ਅਚਾਨਕ ਚਲਾਣਾ ਕਰ ਗਏ। ਉਹਨਾਂ ਦੇ ਦਿਹਾਂਤ ਨਾਲ ਇਹ ਪ੍ਰਾਜੈੱਕਟ ਇੱਕ ਸੱਚੇ ਹਮਦਰਦ ਦੀ ਅਗਵਾਈ ਤੋਂ ਵਾਂਝਾ ਹੋ ਗਿਆ।

**ਸਰਦਾਰ ਜਨਮੇਜਾ ਸਿੰਘ** ਭਾਰਤੀ ਸੈਨਾ ਦੀ ਐਜੂਕੇਸ਼ਨ ਕੋਰ ਵਿੱਚ ਸੂਬੇਦਾਰ ਦੇ ਅਹੁਦੇ ਤੋਂ ਰਿਟਾਇਰ ਹੋਏ ਸਨ। ਉਹਨਾਂ ਨੂੰ ਪਹਿਲਾਂ 'ਇਨਸਾਈਕਲੋਪੀਡੀਆ ਆਫ਼ ਸਿਖਿਜ਼ਮ' ਵਿੱਚ ਲਿਆਂਦਾ ਗਿਆ ਅਤੇ ਸ਼ਬਦ-ਜੋੜ ਕੋਸ਼ ਸੈੱਲ ਬਣਨ ਉਪਰੰਤ ਬੜੀ ਕੋਸ਼ਸ਼ ਕਰਕੇ ਉਹਨਾਂ ਦੀ ਬਦਲੀ ਇਸ ਸੈੱਲ ਵਿੱਚ ਕਰਵਾਈ ਗਈ। ਪਰ ਅਫ਼ਸੋਸ ਕਿ ਸੈੱਲ ਵਿੱਚ ਦੋ ਹਫ਼ਤੇ ਕੰਮ ਕਰਨ ਉਪਰੰਤ ਹੀ ਇੱਕ ਹਾਦਸੇ ਵਿੱਚ, ਮਿਤੀ 9 ਦਸੰਬਰ 1978 ਨੂੰ ਉਹਨਾਂ ਦੀ ਮਿਰਤੂ ਹੋ ਗਈ। ਸਰਦਾਰ ਜਨਮੇਜਾ ਸਿੰਘ ਨੂੰ ਪੰਜਾਬੀ ਦੀਆਂ ਸਾਰੀਆਂ ਉਪਭਾਸ਼ਾਵਾਂ ਤੋਂ ਇਲਾਵਾ ਉਰਦੂ, ਫ਼ਾਰਸੀ, ਅੰਗਰੇਜ਼ੀ, ਹਿੰਦੀ, ਦਾ ਵੀ ਚੋਖਾ ਗਿਆਨ ਸੀ। ਉਹ ਬਾਂਗਰੂ, ਗੁਰਖਾਲੀ, ਮਰਾਠੀ ਤੇ ਪਹਾੜੀ ਭਾਸ਼ਾਵਾਂ ਵੀ ਜਾਣਦੇ ਸਨ। ਸ਼ਬਦ-ਜੋੜ ਕੋਸ਼ ਸੈੱਲ ਨੂੰ ਉਨ੍ਹਾਂ ਦੀ ਥਾਂ ਲੈਣ ਵਾਲਾ ਕੋਈ ਹੋਰ ਵਿਦਵਾਨ ਨਹੀਂ ਲੱਭ ਸਕਿਆ।

**ਡਾ. ਭਾਈ ਜੋਧ ਸਿੰਘ** ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ। ਪੰਜਾਬੀ ਸ਼ਬਦ-ਜੋੜਾਂ ਵਿੱਚ ਇਕਸਾਰਤਾ ਲਿਆਉਣ ਲਈ ਉਪਰਾਲੇ ਕਰਨ ਵਾਲੇ ਮੁਢਲੇ ਵਿਦਵਾਨਾਂ ਵਿੱਚ ਉਹਨਾਂ ਦਾ ਵਿਸ਼ੇਸ਼ ਸਥਾਨ ਹੈ। ਸੰਨ 1923 ਵਿੱਚ ਸ਼ਬਦ-ਜੋੜਾਂ ਬਾਰੇ ਛਾਪੇ ਗਏ ਸਭ ਤੋਂ ਪਹਿਲੇ ਕਿਤਾਬਚੇ ਨੂੰ ਤਿਆਰ ਕਰਨ ਵਾਲੇ ਵਿਦਵਾਨਾਂ ਵਿੱਚ ਵੀ ਸ਼ਾਮਲ ਸਨ। ਪੰਜਾਬੀ ਦਾ ਮੁਕੰਮਲ ਸ਼ਬਦ-ਜੋੜ ਕੋਸ਼ ਤਿਆਰ ਕਰਨ ਦਾ ਪ੍ਰਾਜੈੱਕਟ ਵੀ ਉਹਨਾਂ ਨੇ ਹੀ ਸੁਝਾਇਆ ਤੇ ਪਹਿਲਾਂ ਇਹ ਪ੍ਰਾਜੈੱਕਟ 'ਪੰਜਾਬੀ ਸਾਹਿਤ ਅਕਾਦਮੀ' ਨੂੰ ਸੌਂਪਿਆ। ਪਿੱਛੋਂ ਜਦੋਂ ਆਪ 'ਪੰਜਾਬੀ ਯੂਨੀਵਰਸਿਟੀ' ਦੇ ਵਾਈਸ-ਚਾਂਸਲਰ ਬਣੇ ਤਾਂ ਇਹ ਪ੍ਰਾਜੈੱਕਟ ਏਥੇ ਲੈ ਆਂਦਾ। ਯੂਨੀਵਰਸਿਟੀ ਦੁਆਰਾ 1968 ਵਿੱਚ ਛਾਪੇ ਗਏ ਪਹਿਲੇ ਕੋਸ਼ ਦੀ 'ਸ਼ਬਦ-ਜੋੜ ਨਿਰਧਾਰਕ ਕਮੇਟੀ' ਦੇ ਉਹ ਪ੍ਰਧਾਨ ਸਨ। ਹੱਥ ਵਾਲੇ ਕੋਸ਼ ਦੀ ਤਿਆਰੀ ਸਮੇਂ ਸ਼ਬਦ-ਜੋੜਾਂ ਦੇ ਨਿਯਮ ਬਣਾਉਣ ਵਾਲੀ ਕਮੇਟੀ ਦੇ ਵੀ ਆਪ ਮੈਂਬਰ ਸਨ। ਉਹ 4 ਦਸੰਬਰ, 1981 ਨੂੰ ਗੁਰਪੁਰੀ ਸਿਧਾਰ ਗਏ; ਉਸ ਸਮੇਂ ਉਹਨਾਂ ਦੀ ਉਮਰ ਸੌ ਸਾਲ ਤੋਂ ਕੁਝ ਮਹੀਨੇ ਹੀ ਘੱਟ ਸੀ।

**ਕੈਪਟਨ ਗੁਰਇਕਬਾਲ ਸਿੰਘ ਗਿਆਨੀ** ਕੋਲ ਪੰਜਾਬੀ ਸ਼ਬਦਾਵਲੀ ਦਾ ਅਥਾਹ ਭੰਡਾਰ ਸੀ। ਅੱਜ ਵਰਤੀ ਜਾ ਰਹੀ ਸ਼ਬਦਾਵਲੀ ਦੇ ਨਾਲ-ਨਾਲ ਪੁਰਾਣੀ ਪੰਜਾਬੀ ਦੇ ਭੁੱਲੇ-ਵਿੱਸਰੇ ਅਨੇਕਾਂ ਸ਼ਬਦ ਵੀ ਉਹਨਾਂ ਨੂੰ ਯਾਦ ਸਨ। ਘਾਹ-ਬੂਟ, ਰੁੱਖ, ਝਾੜੀਆਂ, ਨਦੀਣ, ਫ਼ਸਲਾਂ, ਵਸਤ-ਵਲੇਵੇ, ਰੋਗਾਂ, ਦਵਾਈਆਂ, ਰਸਮਾਂ-ਰਵਾਜਾਂ ਆਦਿ ਨਾਲ ਸੰਬੰਧਿਤ ਉਹਨਾਂ ਵੱਲੋਂ ਭੇਜੀ ਹੋਈ ਸ਼ਬਦਾਵਲੀ ਦੇ ਸਾਡੇ ਕੋਲ ਪਲੰਦੇ ਲੱਗੇ ਹੋਏ ਹਨ। ਅਸਾਂ ਅਜੇ ਹੋਰ ਬਹੁਤ ਕੁਝ ਉਹਨਾਂ ਕੋਲੋਂ ਪ੍ਰਾਪਤ ਕਰਨਾ ਸੀ, ਪਰ ਉਹ 10 ਮਾਰਚ, 1982 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੇ ਚਲਾਣੇ ਨਾਲ ਸਾਡੀ ਸ਼ਬਦਾਵਲੀ ਇਕੱਤਰ ਕਰਨ ਵਾਲੀ ਸਕੀਮ ਦਾ ਇੱਕ ਵੱਡਾ ਥੰਮ੍ਹ ਢਹਿ ਗਿਆ।

**ਸਰਦਾਰ ਸੋਹਨ ਸਿੰਘ ਜੋਸ਼** ਜਿੱਥੇ ਹੰਢੇ ਹੋਏ ਤੇ ਸਤਿਕਾਰਿਤ ਸੁਤੰਤਰਤਾ ਸੰਗ੍ਰਾਮੀ ਸਨ, ਓਥੇ ਉਹ ਪੰਜਾਬੀ ਦੇ ਸੱਚੇ ਹਤੈਸ਼ੀ ਅਤੇ ਇਸ ਪ੍ਰਾਜੈੱਕਟ ਦੇ ਗੂੜ੍ਹੇ ਮਿੱਤਰ ਸਨ। ਮਾਝੀ ਸ਼ਬਦਾਵਲੀ ਤੇ ਆਧੁਨਿਕ ਯੁੱਗ ਦੀ ਰਾਜਨੀਤੀ-ਸ਼ਾਸਤਰ, ਸਮਾਜ-ਵਿਗਿਆਨ ਆਦਿ ਨਾਲ ਸੰਬੰਧਿਤ ਸ਼ਬਦਾਵਲੀ ਦਾ ਉਹਨਾਂ ਕੋਲ ਵਿਸ਼ਾਲ ਭੰਡਾਰ ਸੀ। ਉਹ ਆਖ਼ਰੀ ਦਮਾਂ ਤੱਕ ਸਾਨੂੰ ਕੀਮਤੀ ਅਗਵਾਈ ਦਿੰਦੇ ਰਹੇ। ਸਾਡੀਆਂ ਪੁੱਛਾਂ ਦਾ ਉਹ ਫ਼ੌਰੀ ਜਵਾਬ ਦਿੰਦੇ ਰਹੇ ਅਤੇ ਸਾਡੇ ਵੱਲੋਂ ਕੋਈ ਕੁਤਾਹੀ ਹੋਣ ਤੇ ਸਾਨੂੰ ਤਾੜਨਾ ਵੀ ਕਰਦੇ ਰਹੇ। ਜੁਲਾਈ 23, 1982 ਨੂੰ ਉਹਨਾਂ ਦੇ ਚਲਾਣੇ ਨਾਲ ਇਸ ਪ੍ਰਾਜੈੱਕਟ ਨੂੰ ਇੱਕ ਨਾ-ਪੂਰਾ-ਹੋਣ ਵਾਲਾ ਘਾਟਾ ਪਿਆ।

**ਡਾ. ਵਿਸ਼ਵਾਨਾਥ ਤਿਵਾੜੀ** ਸ਼ਬਦ-ਜੋੜ ਪ੍ਰਾਜੈੱਕਟ ਨੂੰ ਅਰੰਭ ਕਰਵਾਉਣ ਵਾਲੇ ਤੇ ਇਸ ਨੂੰ ਸਹਾਰਾ ਦੇਣ ਵਾਲੇ ਪ੍ਰਮੁੱਖ ਵਿਦਵਾਨਾਂ ਵਿੱਚੋਂ ਸਨ। ਆਪ ਸ਼ਬਦ-ਜੋੜਾਂ ਦੇ ਨਿਯਮ ਨਿਰਧਾਰਿਤ ਕਰਨ ਵਾਲੀ ਪਹਿਲੀ ਕਮੇਟੀ ਦੇ ਮੈਂਬਰ ਵੀ ਸਨ ਤੇ ਪਿੱਛੋਂ ਬਣਾਈ 'ਸ਼ਬਦ-ਜੋੜ ਸਲਾਹਕਾਰ ਕਮੇਟੀ' ਵਿੱਚ ਵੀ ਸ਼ਾਮਲ ਸਨ। ਇਸ ਪ੍ਰਾਜੈੱਕਟ ਲਈ ਉਹਨਾਂ ਦਾ ਅਥਾਹ ਪਿਆਰ ਸੀ। ਉਹ ਹਰ

ਮੀਟਿੰਗ ਵਿੱਚ ਜ਼ੋਰ ਦਿੰਦੇ ਰਹੇ ਕਿ ਸੰਪਾਦਕ ਕੋਸ਼ ਨੂੰ ਹੋਰ ਸਾਰੀਆਂ ਜ਼ੁੰਮੇਵਾਰੀਆਂ ਤੋਂ ਮੁਕਤ ਕਰਕੇ, ਸਿਰਫ਼ ਕੋਸ਼ ਦੇ ਸੰਪਾਦਨ ਉਤੇ ਹੀ ਲਾਇਆ ਜਾਵੇ, ਤਾਂ ਜੋ ਇਹ ਕੰਮ ਕੁਸ਼ਲਤਾ ਨਾਲ ਅਤੇ ਤੇਜ਼ ਗਤੀ ਨਾਲ ਨੇਪਰੇ ਚੜ੍ਹ ਸਕੇ। ਉਹ ਕੋਸ਼ ਨੂੰ ਵੱਧ-ਤੋਂ-ਵੱਧ ਉਪਯੋਗੀ ਬਣਾਉਣ ਲਈ ਠੋਸ ਸੁਝਾਅ ਦਿੰਦੇ ਰਹੇ। ਉਹ ਸ਼ਬਦਾਂ ਦਾ ਠੇਠ ਪੰਜਾਬੀ ਰੂਪ ਕਾਇਮ ਰੱਖਣ ਦੇ ਪੁਰਜ਼ੋਰ ਹਮਾਇਤੀ ਸਨ। 4 ਅਪਰੈਲ, 1984 ਨੂੰ ਉਹਨਾਂ ਦੇ ਬੇਵਕਤ ਚਲਾਣੇ ਨਾਲ ਪ੍ਰਾਜੈੱਕਟ ਨੂੰ ਇੱਕ ਵੱਡਾ ਧੱਕਾ ਲੱਗਾ।

**ਸ. ਕਪੂਰ ਸਿੰਘ ਘੁੰਮਣ** ਕੁਝ ਸਮੇਂ ਲਈ, ਡਾਇਰੈਕਟਰ ਭਾਸ਼ਾ ਵਿਭਾਗ ਦੀ ਹੈਸੀਅਤ ਵਿੱਚ, ਸਲਾਹਕਾਰ ਕਮੇਟੀ ਦੇ ਮੈਂਬਰ ਰਹੇ। ਮੈਂਬਰ ਬਣਨ ਤੋਂ ਪਹਿਲਾਂ ਵੀ ਉਹ ਸਾਨੂੰ ਕੀਮਤੀ ਸੁਝਾਅ ਭੇਜਦੇ ਰਹੇ ਅਤੇ ਇਸ ਪ੍ਰਾਜੈੱਕਟ ਨੂੰ ਬਹੁਪੱਖੀ ਸਹਿਯੋਗ ਦਿੰਦੇ ਰਹੇ। 16 ਨਵੰਬਰ, 1985 ਨੂੰ ਇੱਕ ਸੜਕ ਹਾਦਸੇ ਵਿੱਚ ਉਹਨਾਂ ਦੀ ਮਿਰਤੂ ਹੋ ਜਾਣ ਕਾਰਨ ਇਸ ਪ੍ਰਾਜੈੱਕਟ ਦਾ ਇੱਕ ਹੋਰ ਹਮਦਰਦ ਸਾਡਾ ਸਾਥ ਛੱਡ ਗਿਆ।

**ਪ੍ਰੋ. ਚਰਨਜੀਤ ਸਿੰਘ** ਕਾਫ਼ੀ ਸਮੇਂ ਤੱਕ ਦਿਆਲ ਸਿੰਘ ਕਾਲਜ, ਕਰਨਾਲ ਵਿੱਚ ਪੰਜਾਬੀ ਦੇ ਅਧਿਆਪਕ ਰਹੇ। ਆਪ ਨੇ ਇਸ ਪ੍ਰਾਜੈੱਕਟ ਦੇ ਅਰੰਭ ਤੋਂ ਹੀ ਸਾਨੂੰ ਕੀਮਤੀ ਸੁਝਾਅ ਭੇਜਣੇ ਸ਼ੁਰੂ ਕਰ ਦਿੱਤੇ ਸਨ। ਸਾਡੇ ਵੱਲੋਂ ਭੇਜੇ ਹੋਏ ਫ਼ਰਮਿਆਂ ਦੀ ਉਹ ਬੜੀ ਬਰੀਕੀ ਨਾਲ ਪੜਚੋਲ ਕਰਦੇ ਸਨ ਅਤੇ ਸਾਡੀ ਹਰ ਪੁੱਛ ਦਾ ਫ਼ੌਰੀ ਜਵਾਬ ਭੇਜਦੇ ਸਨ। ਆਪ 13 ਜਨਵਰੀ, 1985 ਨੂੰ ਸੁਰਗਵਾਸ ਹੋ ਗਏ, ਅਤੇ ਕੋਸ਼ ਦੀ ਸਤਵੀਂ (ਅੰਤਿਮ) ਸੈਂਚੀ ਤਿਆਰ ਕਰਦਿਆਂ ਅਸੀਂ ਉਹਨਾਂ ਵੱਲੋਂ ਮਿਲ ਰਹੀ ਅਗਵਾਈ ਦੀ ਘਾਟ ਮਹਿਸੂਸ ਕਰਦੇ ਰਹੇ।

**ਪ੍ਰੋ. ਗੁਰਬਚਨ ਸਿੰਘ ਤਾਲਿਬ** ਭਾਵੇਂ ਮੁੱਖ ਰੂਪ ਵਿੱਚ ਅੰਗਰੇਜ਼ੀ ਲੇਖਕ ਸਨ, ਪਰ ਪੰਜਾਬੀ ਲਿਖਣ ਵਿੱਚ ਵੀ ਉਹਨਾਂ ਨੂੰ ਪੂਰੀ ਮੁਹਾਰਤ ਹਾਸਲ ਸੀ। ਪੰਜਾਬੀ ਸ਼ਬਦਾਵਲੀ, ਸ਼ਬਦ-ਰੂਪਾਂ ਤੇ ਸ਼ਬਦਾਂ ਦੀ ਵਿਆਕਰਨਿਕ ਸਥਿਤੀ ਬਾਰੇ ਉਹਨਾਂ ਨੂੰ ਬੜੀ ਡੂੰਘੀ ਜਾਣਕਾਰੀ ਸੀ। ਆਪ ਕਾਫ਼ੀ ਸਮੇਂ ਤੱਕ 'ਸ਼ਬਦ-ਜੋੜ ਸਲਾਹਕਾਰ ਕਮੇਟੀ' ਦੇ ਮੈਂਬਰ ਰਹੇ। ਉਹਨਾਂ ਦੀ ਰਾਇ ਨੂੰ ਹਮੇਸ਼ਾ ਬੜੇ ਸਤਿਕਾਰ ਨਾਲ ਵਿਚਾਰਿਆ ਜਾਂਦਾ ਰਿਹਾ। ਇਸ ਪ੍ਰਾਜੈੱਕਟ ਬਾਰੇ ਉਹਨਾਂ ਨੇ ਕਈ ਕੀਮਤੀ ਸੁਝਾਅ ਦਿੱਤੇ। ਉਹ ਇਸ ਸਿਧਾਂਤ ਦੇ ਪੱਖ ਵਿੱਚ ਸਨ ਕਿ ਕੋਸ਼ ਵਿੱਚ ਕੇਵਲ ਉਹ ਸ਼ਬਦ ਅਪਣਾਏ ਜਾਣ ਜਿਹੜੇ ਸਾਹਿਤ ਵਿੱਚ ਵਰਤੇ ਜਾ ਸਕਦੇ ਹਨ। ਸ਼ਬਦਾਂ ਦੇ ਸਾਰੇ ਵਿਆਕਰਨਿਕ ਰੂਪ ਕੋਸ਼ ਵਿੱਚ ਦਰਜ ਕਰਨ ਉਤੇ ਜ਼ੋਰ ਦੇਣ ਵਾਲੇ ਵਿਦਵਾਨਾਂ ਵਿੱਚੋਂ ਪ੍ਰੋਫ਼ੈਸਰ ਤਾਲਿਬ ਮੋਹਰੀ ਸਨ। ਆਪ 9 ਅਪਰੈਲ, 1986 ਨੂੰ ਸੁਰਗਵਾਸ ਹੋਏ। ਉਦੋਂ ਤੱਕ ਕੋਸ਼ ਦੀ ਪਹਿਲੀ ਐਡੀਸ਼ਨ ਛਪ ਚੁਕੀ ਸੀ, ਪਰ ਦੂਜੀ ਐਡੀਸ਼ਨ ਦੀ ਤਿਆਰੀ ਸਮੇਂ ਅਸੀਂ ਉਹਨਾਂ ਵੱਲੋਂ ਮਿਲ ਰਹੀ ਅਗਵਾਈ ਤੋਂ ਵਾਂਝੇ ਰਹੇ।

ਹਰਕੀਰਤ ਸਿੰਘ
ਸੰਪਾਦਕ

## ਪੰਜਾਬੀ ਸ਼ਬਦ-ਜੋੜਾਂ ਦੇ ਕੁਝ ਚੋਣਵੇਂ ਨਿਯਮ

**1. ਵਿਚਾਲੇ ਜਾਂ ਅੰਤ ਵਿੱਚ ਹਾਹੇ ਵਾਲੇ ਸ਼ਬਦਾਂ ਦੇ ਜੋੜ**

ਸ਼ਬਦ-ਜੋੜਾਂ ਬਾਰੇ ਸਭ ਤੋਂ ਵੱਧ ਭੁਲੇਖੇ ਉਹਨਾਂ ਸ਼ਬਦਾਂ ਸੰਬੰਧੀ ਹਨ, ਜਿਨ੍ਹਾਂ ਦੇ ਅੰਤ ਵਿੱਚ ਜਾਂ ਵਿਚਾਲੇ 'ਹ' ਆਉਂਦਾ ਹੈ। *ਹਾਹੇ ਵਾਲੀਆਂ ਮੁੱਖ ਸ਼ਬਦ-ਸ਼੍ਰੇਣੀਆਂ ਦੇ ਜੋੜ ਹੇਠ ਲਿਖੇ ਅਨੁਸਾਰ ਨਿਸ਼ਚਿਤ ਕੀਤੇ ਗਏ ਹਨ :

(ੳ) **ਸਹਿ ਕਹਿ, ਬਹਿ, ਰਹਿ;
ਸ਼ਹਿਰ, ਕਹਿਰ, ਪਹਿਰ, ਲਹਿਰ;
ਸਹਿਣਾ, ਕਹਿਣਾ, ਬਹਿਣਾ, ਰਹਿਣਾ;
ਸਹਿੰਦਾ, ਕਹਿੰਦਾ, ਬਹਿੰਦਾ, ਰਹਿੰਦਾ;
ਦਹਿਲਾ, ਨਹਿਲਾ, ਪਹਿਲਾ; ਆਦਿ ਵਿੱਚ ਹਾਹੇ ਨੂੰ ਸਿਹਾਰੀ ਲੱਗੇਗੀ।

(ਅ) ਕਿਹੜਾ, ਜਿਹੜਾ, ਵਿਹੜਾ, ਵਿਹਲਾ;
ਫਿਹਣਾ, ਮਿਹਣਾ, ਲਿਹਣਾ;
ਇਹਦਾ, ਇਹਥੋਂ, ਇਹਨਾਂ, ਇਹਨੂੰ ਆਦਿ ਵਿੱਚ ਹਾਹੇ ਤੋਂ ਪਹਿਲੇ ਅੱਖਰ ਨੂੰ ਸਿਹਾਰੀ ਲੱਗੇਗੀ।

*ਨੋਟ* *ਇਸ ਸ਼੍ਰੇਣੀ ਦੇ ਸ਼ਬਦਾਂ ਵਿੱਚ ਜੇ ਹਾਹਾ ਸ਼ਬਦ ਦੇ ਅੰਤ ਵਿੱਚ ਹੋਵੇ ਤਾਂ ਸਿਹਾਰੀ ਦੀ ਥਾਂ ਪਹਿਲੇ ਅੱਖਰ ਨੂੰ ਲਾਂ ਲੱਗੇਗੀ :*
ਖੇਹ, ਥੇਹ, ਫੇਹ, ਰੇਹ, ਲੇਹ।
*'ਇਹ' ਦੇ ਇਹ ਜੋੜ ਪ੍ਰਚਲਿਤ ਹੋ ਚੁਕੇ ਹਨ ਇਹਨਾਂ ਨੂੰ ਬਦਲਨਾ ਉਚਿਤ ਨਹੀਂ ਸਮਝਿਆ ਗਿਆ।*
*ਸੋ 'ਇਹ' ਦੇ ਜੋੜ ਈੜੀ ਨੂੰ ਸਿਹਾਰੀ ਨਾਲ ਹੀ ਪ੍ਰਵਾਨ ਕਰ ਲਏ ਗਏ ਹਨ, ਭਾਵੇਂ ਏਥੇ ਹਾਹਾ ਅੰਤ ਵਿੱਚ ਆਉਂਦਾ ਹੈ।*

(ੲ) ਕਹੁ, ਬਹੁ, ਰਹੁ;
ਅਹੁਰ, ਖਹੁਰ, ਟਹੁਰ;
ਸਹੁਰਾ, ਬਹੁਤਾ, ਮਹੁਰਾ;
ਅਹੁੜੀ, ਪਹੁੰਚੀ, ਬਹੁੜੀ, ਵਹੁਟੀ ਆਦਿ ਵਿੱਚ ਹਾਹੇ ਨੂੰ ਔਂਕੜ ਲੱਗੇਗਾ ਤੇ ਪਹਿਲਾ ਅੱਖਰ ਮੁਕਤ ਰਹੇਗਾ।

(ਸ) ਖੋਹ, ਗੋਹ, ਰੋਹ, ਲੋਹ;
ਗੋਹਲ, ਥੋਹਰ, ਬੋਹਲ, ਬੋਹੜ, ਪੋਹਲੀ, ਮੋਹਲੀ;
ਖੋਹਣਾ, ਟੋਹਣਾ, ਪੋਹਣਾ; ਸੋਹਣ, ਮੋਹਣ ਆਦਿ ਵਿੱਚ ਹਾਹੇ ਤੋਂ ਪਹਿਲੇ ਅੱਖਰ ਨੂੰ ਹੋੜਾ ਲੱਗੇਗਾ।

ਪਰ ਇਸ ਨਾਲ ਮਿਲਦੇ-ਜੁਲਦੇ ਉਚਾਰਨ ਵਾਲੇ ਕੁਝ ਮਾਂਗਵੇਂ (ਬਾਹਰੋਂ ਆਏ) ਸ਼ਬਦਾਂ ਵਿੱਚ ਪਹਿਲੇ ਅੱਖਰ ਨੂੰ ਔਂਕੜ ਲੱਗੇਗਾ :
ਮੁਹਬਤ, ਮੁਹਰਤ, ਤੁਹਮਤ, ਮੁਹਲਤ

*'ਉਹ' ਦੇ ਵੀ ਇਹੋ ਜੋੜ ਸ੍ਵੀਕਾਰ ਕੀਤੇ ਗਏ ਹਨ, ਕਿਉਂਕਿ ਇਹ ਪ੍ਰਚਲਿਤ ਹੋ ਚੁੱਕੇ ਹਨ।*

(ਹ) ਥੋੜ੍ਹਾ, ਠੇਲ੍ਹਾ, ਰੋੜ੍ਹਾ ਆਦਿ ਵਿਚ ਅੰਤਿਮ ਵਿਅੰਜਨ ਦੇ ਪੈਰ ਵਿੱਚ ਹਾਹਾ ਲੱਗੇਗਾ।***

2. ਕਿਹਾ, ਗਿਆ, ਪਿਆ, ਰਿਹਾ, ਆਦਿ ਦੇ ਏਹੋ ਜੋੜ ਮੰਨੇ ਗਏ ਹਨ।****

3. ਜ ਤੇ ਯ ਦੀ ਵਰਤੋਂ ਬਾਰੇ ਹੇਠ ਲਿਖੇ ਅਨੁਸਾਰ ਫ਼ੈਸਲੇ ਕੀਤੇ ਗਏ ਹਨ :

(ੳ) ਸੰਸਕ੍ਰਿਤ ਦੇ ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਅਰੰਭ ਵਿੱਚ 'ਯ' ਆਉਂਦਾ ਸੀ, ਪਰ ਪੰਜਾਬੀ ਵਿੱਚ ਇਹ 'ਯ' ਬਦਲ ਕੇ 'ਜ' ਹੋ ਗਿਆ, ਜਿਵੇਂ :

---

*[illegible] ਸ਼ਬਦਾਂ ਵਿੱਚ ਭੁਲੇਖੇ ਦਾ ਕਾਰਨ ਇਹ ਹੈ ਕਿ ਸ਼ਬਦਾਂ ਦੇ ਅੰਤ ਵਿੱਚ ਤੇ ਵਿਚਾਲੇ ਜਿੱਥੇ ਹਾਹਾ ਲਿਖਿਆ ਜਾਂਦਾ ਹੈ, 'ਹ' ਦੀ ਪੂਰੀ ਉਚਾਰੀ ਨਹੀਂ [illegible] ਦਾ ਧੱਕਾ ਜਿਹਾ ਵੱਜਦਾ ਹੈ, ਜਿਸ ਨੂੰ ਸੁਰ (tone) ਕਹਿੰਦੇ ਹਨ। ਪੰਜਾਬੀ ਉਚਾਰਨ ਵਿੱਚ ਸੁਰ ਆਉਣ ਨਾਲ ਸੁਰਾਂ ਦੀ ਲੰਮਾਈ [illegible] ਹੈ।

**[illegible] 1 (ੳ) ਤੇ 2 ਵਾਲੇ ਸ਼ਬਦਾਂ ਦਾ ਪੁਰਾਣਾ ਉਚਾਰਨ ਕੁਝ ਫ਼ਰਕ ਵਾਲਾ ਸੀ, ਇਸ ਲਈ ਇਹਨਾਂ ਦੇ ਪੁਰਾਣੇ ਜੋੜ ਵੀ ਅੱਜ ਨਾਲੋਂ ਵੱਖਰੇ ਸਨ।

***[illegible], ਠੇਲਾ, ਰੋੜਾ ਆਦਿ ਲਿਖਿਆਂ ਵੀ ਉਚਾਰਨ ਉਹੋ ਰਹੇਗਾ, ਪਰ ਇਹ ਜੋੜ ਨਿਰੁਕਤੀ ਦੇ ਪੱਖ ਤੋਂ ਠੀਕ ਨਹੀਂ ਬੈਠਦੇ, ਕਿਉਂਕਿ 'ਠੇਲ੍ਹਾ' ਸ਼ਬਦ [illegible] ਤੋਂ ਬਣਿਆ ਹੈ, 'ਰੋੜ੍ਹਾ' ਕਿਰਿਆ 'ਰੋੜ੍ਹ' ਤੋਂ ਅਤੇ 'ਥੋੜ੍ਹਾ' ਤੋਂ ਨਾਂਵ ਰੂਪ 'ਥੁੜ' ਜਾਂ 'ਥੋੜ' ਸਿੱਧ ਕਰਦੇ ਹਨ ਕਿ ਹਾਹਾ ਥੱਥੇ ਤੇ ੜਾੜੇ ਦੇ ਵਿਚਾਲੇ ਨਹੀਂ ਹੋ ਸਕਦਾ।

****ਪੁਰਾਣੀ ਪੰਜਾਬੀ ਵਿੱਚ ਇਸ ਸ਼੍ਰੇਣੀ ਦੇ ਸ਼ਬਦਾਂ ਦੇ ਜੋੜ ਕਹਿਆ, ਗਇਆ, ਪਇਆ, ਰਹਿਆ, ਆਦਿ ਸਨ, ਕਿਉਂਕਿ ਉਦੋਂ ਉਚਾਰਨ ਹੀ ਏਸੇ ਰੂਪ [illegible] ਇਹਨਾਂ ਸ਼ਬਦਾਂ ਦਾ ਉਚਾਰਨ ਬਦਲ ਚੁਕਾ ਹੈ, ਇਸ ਲਈ ਜੋੜ ਵੀ ਬਦਲਣੇ ਪਏ ਹਨ।

ਸਜ, ਜੱਗ, ਜਤਨ, ਜੰਤਰ, ਜਮ, ਜਾਤਰਾ. ਜਾਤਰੀ, ਜੁੱਗ, ਜੁੱਧ, ਜੋਧਾ, ਜੋਗ, ਜੋਗੀ ਆਦਿ ਵਿੱਚ ।

ਇਵੇਂ ਹੀ ਕਈਆਂ ਸ਼ਬਦਾਂ ਦੇ ਵਿਚਾਲੇ ਆਉਣ ਵਾਲਾ 'ਜ' ਵੀ ਸੰਸਕ੍ਰਿਤ ਵਿੱਚ 'ਯ' ਸੀ, ਜਿਵੇਂ ਸੰਜਮ ਸੰਜੁਗਤ, ਸੰਜੋਗ, ਭੁਜੰਗੀ, ਵਿਜੋਗ, ਵਿਜੋਗੀ ਆਦਿ ਵਿੱਚ ।

ਸੂਰਜ, ਕਾਰਜ, ਬੀਰਜ ਦੀ ਅੰਤਿਮ ਧੁਨੀ ਵੀ ਸੰਸਕ੍ਰਿਤ ਵਿੱਚ 'ਯ' ਸੀ । ਇਹਨਾਂ ਸ਼ਬਦਾਂ ਵਿੱਚੋਂ ਕੁਝ ਵਿੱਚ 'ਜ' ਦੀ ਥਾਂ ਮੁੜ 'ਯ' ਦੀ ਵਰਤੋਂ ਹੋਣ ਲੱਗ ਪਈ ਹੈ । ਇਸ ਲਈ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ :

*ਪੰਜਾਬੀ ਦਾ ਠੀਕ ਰੂਪ 'ਜ' ਵਾਲਾ ਹੀ ਮੰਨਿਆ ਜਾਏਗਾ, ਅਤੇ 'ਜ' ਵਾਲੇ ਸਾਰੇ ਜੋੜ ਸ਼ੁੱਧ ਹਨ । ਪਰ ਕੁਝ ਸ਼ਬਦਾਂ ਵਿੱਚ ਜਿੱਥੇ 'ਯ' ਵਾਲਾ ਰੂਪ ਫ਼ੇਰ ਕਾਫ਼ੀ ਪ੍ਰਚਲਿਤ ਹੋ ਗਿਆ ਹੈ, ਉਸ ਨੂੰ ਵੀ ਸ੍ਵੀਕਾਰ ਕਰ ਲਿਆ ਜਾਵੇ ।* ਇਸ ਆਧਾਰ ਤੇ ਉਪਰੋਕਤ ਸ਼ਬਦਾਂ ਵਿੱਚੋਂ ਕੁਝ ਇੱਕ ਦੇ 'ਯ' ਵਾਲ ਜੋੜ ਵੀ ਠੀਕ ਮੰਨ ਲਏ ਗਏ ਹਨ, ਜਿਵੇਂ :

ਯਤਨ, ਯੰਤਰ, ਯਾਤਰਾ, ਯਾਤਰੀ, ਯੁੱਗ, ਯੁੱਧ, ਯੋਗ, ਯੋਗੀ, ਯੋਧਾ; ਸੰਯੁਕਤ, ਸੰਯੋਗ, ਵਿਯੋਗ, ਵਿਯੋਗੀ ਆਦਿ ।

ਪਰ 'ਸੂਰਜ, ਕਾਰਜ, ਧੀਰਜ, ਬੀਰਜ' ਦੇ ਸਿਰਫ਼ ਏਹੋ ਜੋੜ ਠੀਕ ਮੰਨੇ ਜਾਣਗੇ ।

(ਅ) ਪੰਜਾਬੀ ਸ਼ਬਦਾਂ ਦੇ ਅੰਤ ਵਿੱਚ 'ਯ' ਮੁਕਤਾ ਕਦੇ ਨਹੀਂ ਉਚਾਰਿਆ ਜਾਂਦਾ । ਸੰਸਕ੍ਰਿਤ ਸ਼ਬਦਾਂ ਵਿੱਚ ਆਉਣ ਵਾਲਾ ਅੰਤਿਮ 'ਯ' ਪੰਜਾਬੀ ਵਿੱਚ ਬਿਲਕੁਲ ਉੱਡ ਗਿਆ ਹੈ, ਜਾਂ ਕਿਸੇ ਸ੍ਵਰ ਵਿੱਚ ਬਦਲ ਗਿਆ ਹੈ । ਇੰਞ ਹੇਠ ਦਿੱਤੇ ਸ਼ਬਦਾਂ ਦੇ ਸ਼ੁੱਧ ਜੋੜ ਇਹ ਮੰਨੇ ਗਏ ਹਨ :

ਉਧਾ, ਆਰੀਆ, ਆਲਾ, ਸਤਿ (ਜਿਵੇਂ ਸਤਿਗੁਰੂ, ਸਤਿਨਾਮ ਵਿੱਚ), ਹਿਮਾਲਾ, ਤੁੱਲ, ਨਿਰਭੈ/ਨਿਰਭੌ, ਪਰਲੋ, ਭੈ/ਭੌ, ਭਾਰਤੀ, ਭੋਜਨਾਲਾ, ਮੱਧ, ਮੰਤਰਾਲਾ, ਮੁੱਲ, ਰਾਸ਼ਟਰੀ, ਵਿਸ਼ਾ, ਵਿਜੈ ।

(ੲ) ਸ਼ਬਦ ਦੇ ਵਿਚਾਲੇ ਆਉਣ ਵਾਲਾ ਸੰਸਕ੍ਰਿਤ 'ਯ' ਸ੍ਵਰ ਵਿੱਚ ਬਦਲ ਗਿਆ ਹੈ;* ਜਿਵੇਂ—

'ਅਭਿਆਸ, ਸਭਿਅਤਾ, ਦਇਆ, ਬਿਆਜ, ਵਿਅਰਥ, ਵਿਅੰਜਨ, ਵਪਾਰ, ਸ਼ੁੱਧ ਪੰਜਾਬੀ ਰੂਪ ਹਨ ।

4. (ੳ) ਜਿਨ੍ਹਾਂ ਸ਼ਬਦਾਂ ਦਾ ਮੂਲ 'ਵ' ਪੰਜਾਬੀ ਉਚਾਰਨ ਵਿੱਚ 'ਬ' ਬਣ ਗਿਆ ਹੈ ਉਹਨਾਂ ਦਾ ਪੰਜਾਬੀ ਵਾਲਾ ਰੂਪ ਠੀਕ ਮੰਨਿਆ ਗਿਆ, ਅਤੇ—

'ਸਰਬ, ਪੂਰਬ (ਦਿਸ਼ਾ ਲਈ), ਬਸੰਤ, ਬੱਜਟ, ਬਣ, ਬਣਬਾਸ, ਬਰਸੀ, ਬਾਣੀ, ਬਿਕਰਮਾਜੀਤ—ਸ਼ੁੱਧ ਜੋੜ ਮੰਨੇ ਗਏ ।

(ਅ) 'ਪੂਰਵ' ਨੂੰ 'ਪੂਰਬ' ਨਾਲੋਂ ਵੱਖਰਾ ਸ਼ਬਦ 'ਪਹਿਲਾ, ਪਿਛਲਾ' ਆਦਿ ਦੇ ਅਰਥਾਂ ਵਿੱਚ ਸ੍ਵੀਕਾਰ ਕੀਤਾ ਗਿਆ, ਜਿਵੇਂ 'ਪੂਰਵ-ਕਾਲ', 'ਪੂਰਵਵਰਤੀ' ਆਦਿ ਵਿੱਚ ।

(ੲ) **ਸ਼ਬਦਾਂ ਦੇ ਵਿਚਾਲੇ ਆਉਣ ਵਾਲਾ 'ਵ' ਕਈਆਂ ਹਾਲਤਾਂ ਵਿੱਚ ਸ੍ਵਰ ਵਿੱਚ ਬਦਲ ਗਿਆ ਹੈ । ਅਜਿਹੇ ਸ਼ਬਦਾਂ ਦਾ ਸ੍ਵਰ ਵਾਲਾ ਰੂਪ ਠੀਕ ਮੰਨਿਆ ਗਿਆ : ਸੁਆਦ, ਸੁਆਮੀ, ਦੁਆਰਾ ਆਦਿ ।

(ਸ) 'ਗੁਰਦਵਾਰਾ' ਦੇ ਇਹ ਜੋੜ ਪ੍ਰਚਲਿਤ ਹੋ ਚੁਕੇ ਹਨ, ਇਸ ਲਈ ਇਹਨਾਂ ਨੂੰ ਅਪਣਾ ਲਿਆ ਗਿਆ ।

(ਹ) 'ਸਵਾਲ' ਤੇ 'ਜਵਾਬ' ਦੇ ਇਹੋ ਜੋੜ ਠੀਕ ਮੰਨੇ ਹਨ ।

5. ਪਿਛਲੇ ਕੁਝ ਸਾਲਾਂ ਤੋਂ, ਹਿੰਦੀ ਦੇ ਪ੍ਰਭਾਵ ਕਾਰਨ, 'ਸ' ਤੇ 'ਸ਼' ਦੀ ਵਰਤੋਂ ਸੰਬੰਧੀ ਕਾਫ਼ੀ ਭੁਲੇਖੇ ਉਤਪੰਨ ਹੋ ਗਏ ਹਨ । ਕਈ ਸ਼ਬਦ, ਜਿਨ੍ਹਾਂ ਦੇ ਮੂਲ ਪੰਜਾਬੀ ਉਚਾਰਨ ਵਿੱਚ 'ਸ' ਦੀ ਧੁਨੀ ਆਉਂਦੀ ਹੈ, ਅੱਜ ਕੁਝ ਪੰਜਾਬੀਆਂ ਦੁਆਰਾ 'ਸ਼' ਨਾਲ ਉਚਾਰੇ ਜਾਂਦੇ ਹਨ । ਕਮੇਟੀ ਨੇ ਵਿਚਾਰ ਉਪਰੰਤ ਨਿਰਨਾ ਕੀਤਾ ਹੈ ਕਿ ਅਜਿਹੇ ਸ਼ਬਦਾਂ ਦਾ 'ਸ਼' ਵਾਲਾ ਰੂਪ ਪ੍ਰਚਲਿਤ ਭਾਸ਼ਾ ਵਿੱਚ ਵਰਤਿਆ ਜਾ ਰਿਹਾ ਹੈ, ਉਹਨਾਂ ਦੇ ਜੋੜ 'ਸ' ਤੇ 'ਸ਼' ਦੋਹਾਂ ਨਾਲ ਠੀਕ ਮੰਨ ਲਏ ਜਾਣ । ਪਰੰਤੂ ਪੰਜਾਬੀ ਦੇ ਹਰ ਸ਼ਬਦ ਵਿਚ 'ਸ' ਦੀ ਥਾਂ 'ਸ਼' ਦੀ ਵਰਤੋਂ ਪੰਜਾਬੀ ਦੇ ਸੁਭਾਅ ਦੇ ਅਨੁਕੂਲ ਨਹੀਂ । ਸੰਸਕ੍ਰਿਤ 'ਸ਼' ਤੇ 'ਸ਼' ਪ੍ਰਾਕ੍ਰਿਤ ਕਾਲ ਵਿੱਚ ਹੀ 'ਸ' ਵਿੱਚ ਬਦਲ ਗਏ ਸਨ । ਹੁਣ 'ਸ' ਨੂੰ ਛੱਡ ਕੇ 'ਸ਼' ਲਿਖਣਾ ਪੰਜਾਬੀ ਦਾ ਰੂਪ ਵਿਗਾੜ ਦੇਵੇਗਾ । ਇਸ ਫ਼ੈਸਲੇ ਅਨੁਸਾਰ ਹੇਠ ਲਿਖੇ ਜੋੜ ਪ੍ਰਵਾਨ ਕੀਤੇ ਗਏ :

ਸਰਧਾ/ਸ਼ਰਧਾ, ਸਰਨ/ਸ਼ਰਨ, ਸ਼ੁੱਧ/ਸ਼ੁੱਧ, ਸੁਧਾਈ, ਸੁਭ/ਸ਼ੁਭ, ਸੂਮ, ਸੋਧ, ਸੋਭਾ; ਸੰਸਾ, ਕੇਸ, ਦੇਸ, ਧਰਮਸਾਲਾ, ਪਸ਼ੂ, ਪ੍ਰਸਾਦ (=ਕਿਰਪਾ) ਆਦਿ । 'ਸ੍ਰੀ' ਤੇ 'ਦੋਸ' ਦੇ ਇਹੋ ਜੋੜ ਪ੍ਰਵਾਨ ਕੀਤੇ ਗਏ, ਅਤੇ 'ਉਤਸ਼ਾਹ' ਨੂੰ ਪੰਜਾਬੀ ਉਚਾਰਨ ਅਨੁਸਾਰ 'ਸ਼' ਨਾਲ ਲਿਖਣਾ ਉਚਿਤ ਸਮਝਿਆ ਗਿਆ । ਨਾਲ ਹੀ ਪਾਸ ਕੀਤਾ ਗਿਆ ਕਿ 'ਸੰਸਕ੍ਰਿਤ'

*ਪੰਜਾਬੀ ਉਚਾਰਨ ਦੀ ਅਜੋਕੀ ਰੁਚੀ ਇਹ ਹੈ ਕਿ ਸ਼ਬਦਾਂ ਦੇ ਵਿਚਾਲੇ ਆਉਣ ਵਾਲੇ ਅੰਧ ਸ੍ਵਰ-ਯ ਤੇ ਵ-ਨੂੰ ਸ੍ਵਰ ਵਿੱਚ ਬਦਲ ਦਿੱਤਾ ਜਾਂਦਾ ਹੈ; ਇਸ ਆਧਾਰ ਤੇ ਅਜਿਹੇ ਸ਼ਬਦਾਂ ਦੇ ਸ੍ਵਰ ਵਾਲੇ ਰੂਪ ਨੂੰ ਸ਼ੁੱਧ ਪੰਜਾਬੀ ਰੂਪ ਮੰਨਿਆ ਜਾਵੇਗਾ, ਭਾਵੇਂ ਕੁਝ ਵਿਸ਼ੇਸ਼ ਸ਼ਬਦਾਂ ਵਿੱਚ ਤੇ ਵਿਸ਼ੇਸ਼ ਹਾਲਤਾਂ ਵਿੱਚ 'ਯ' ਜਾਂ 'ਵ' ਵਾਲੇ ਰੂਪ ਵੀ ਰੱਖੇ ਜਾ ਸਕਦੇ ਹਨ ।

**ਇਹਨਾਂ ਸ਼ਬਦਾਂ ਦਾ ਪੁਰਾਣਾ ਰੂਪ ਸ੍ਵਾਦ, ਸ੍ਵਾਮੀ, ਦ੍ਵਾਰਾ ਆਦਿ ਸੀ । ਹੁਣ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ ਅਜਿਹੇ ਸ਼ਬਦਾਂ ਦਾ ਪੰਜਾਬੀ ਉਚਾਰਨ ਵਾਲਾ ਰੂਪ ਅਰਥਾਤ ਸੁਆਦ, ਸੁਆਮੀ, ਦੁਆਰਾ ਆਦਿ ਹੀ ਅਪਣਾਇਆ ਜਾਵੇ ।

ਤੇ ਹੋਰਨਾ ਭਾਸ਼ਾਵਾਂ ਤੋਂ ਨਵੇਂ ਅਪਣਾਏ ਜਾਣ ਵਾਲੇ ਸ਼ਬਦਾਂ ਦਾ ਮੂਲ 'ਸ਼' ਕਾਇਮ ਰੱਖਿਆ ਜਾਏ, ਅਤੇ ਸੰਸਕ੍ਰਿਤ ਥ ਨੂੰ ਵੀ ਪੰਜਾਬੀ ਵਿਚ 'ਸ਼' ਮੰਨਿਆ ਜਾਏ।

6. ਪੰਜਾਬੀ ਵਿਚ 'ਣ' ਦੀ ਵਰਤੋਂ ਬਾਰੇ ਵਿਸਤਾਰ ਨਾਲ ਵਿਚਾਰ ਕੀਤੀ ਗਈ ਅਤੇ ਪ੍ਰਵਾਨ ਕੀਤਾ ਗਿਆ ਕਿ 'ਣ' ਦੀ ਧੁਨੀ ਦਾ ਪੰਜਾਬੀ ਉਚਾਰਨ ਵਿੱਚ ਵਿਸ਼ੇਸ਼ ਥਾਂ ਹੈ, ਇਸ ਲਈ ਸ਼ਬਦ-ਜੋੜ ਪੰਜਾਬੀ ਦੇ ਸੁਭਾਅ ਦੇ ਅਨੁਕੂਲ ਰੱਖੇ ਜਾਣ, ਅਤੇ ਹਿੰਦੀ, ਜਾਂ ਕਿਸੇ ਹੋਰ ਭਾਸ਼ਾ ਦੀ ਰੀਸੇ ਪੰਜਾਬੀ 'ਣ' ਨੂੰ 'ਨ' ਵਿੱਚ ਨਾ ਬਦਲਿਆ ਜਾਵੇ। ਇਸ ਸੰਬੰਧ ਵਿਚ ਹੇਠ ਲਿਖੇ ਫ਼ੈਸਲੇ ਕੀਤੇ ਗਏ :

(ੳ) ਕਾਣਾ, ਖਾਣਾ, ਜੀਵਣ, ਤਾਣਾ, ਥਾਣੇਦਾਰ, ਪਾਣੀ, ਮਣ, ਮਾਣ—ਸ਼ੁੱਧ ਜੋੜ ਹਨ, ਇਹਨਾਂ ਵਿਚੋਂ ਕਿਸੇ ਸ਼ਬਦ ਨੂੰ ਨੰਨੇ ਨਾਲ ਲਿਖਣਾ ਠੀਕ ਨਹੀਂ।

(ਅ) ਹਿੰਦੀ ਦੇ ਉਲਟ, ਪੰਜਾਬੀ ਦੀ ਅਮਿਤ ਕਿਰਿਆ (infinitive verb) ਕਿਰਿਆ-ਮੂਲ ਨਾਲ ਪਿਛੇਤਰ -ਣਾ ਲਾ ਕੇ ਬਣਦੀ ਹੈ : ਖਾਣਾ, ਜਾਣਾ, ਜਾਗਣਾ, ਤੱਕਣਾ, ਫਸਣਾ, ਲਿਖਣਾ ਆਦਿ। ਏਥੇ ਣਾਣੇ ਦੀ ਥਾਂ ਨੰਨਾ ਲਿਖਣਾ ਗ਼ਲਤ ਹੈ।

(ੲ) *ਆਧੁਨਿਕ ਪੰਜਾਬੀ ਵਿਚ 'ਰ, ਲ, ੜ' ਤੇ ਣ' ਤੋਂ ਪਿੱਛੋਂ 'ਣ' ਧੁਨੀ ਨਹੀਂ ਉਚਾਰੀ ਜਾਂਦੀ। ਸੰਸਕ੍ਰਿਤ ਸ਼ਬਦਾਂ ਦਾ ਅਜਿਹੀ ਸਥਿਤੀ ਵਿੱਚ ਆਉਣ ਵਾਲਾ 'ਣ' ਹੁਣ 'ਨ' ਵਿੱਚ ਬਦਲ ਜਾਂਦਾ ਹੈ। ਇਸ ਲਈ ਸਧਾਰਨ ਸੰਪੂਰਨ, ਸਰਨ, ਕਾਰਨ, ਪੂਰਨ ਸ਼ੁੱਧ ਪੰਜਾਬੀ ਰੂਪ ਹਨ; ਏਥੇ ਅੰਤਿਮ ਨੰਨੇ ਦੀ ਥਾਂ ਣਾਣਾ ਲਿਖਣਾ ਠੀਕ ਨਹੀਂ।*

ਏਵੇਂ ਹੀ ਜੇ ਕਿਰਿਆ-ਮੂਲ (verbal root) ਦੀ ਅੰਤਿਮ ਧੁਨੀ ਰ, ਲ, ੜ ਜਾਂ ਣ ਹੋਵੇ ਤਾਂ ਉੱਤੇ (ਅ) ਵਿੱਚ ਦਿੱਤੇ ਨਿਯਮ ਦੇ ਉਲਟ ਅਮਿਤ ਕਿਰਿਆ ਬਣਾਉਣ ਲਈ ਨੰਨਾ ਲੱਗੇਗਾ, ਜਿਵੇਂ :

ਕਰਨਾ, ਤਰਨਾ, ਗਲਨਾ, ਵਲਨਾ, ਸਾੜਨਾ, ਚੜ੍ਹਨਾ, ਉਣਨਾ, ਪੁਣਨਾ*, ਜਾਣਨਾ, ਮਾਣਨਾ।

(ਸ) ਕੁਝ ਵਿਦਵਾਨਾਂ ਵੱਲੋਂ ਸੁਝਾਅ ਮਿਲਿਆ ਹੈ ਕਿ ਸੰਸਕ੍ਰਿਤ ਤੋਂ ਨਵੇਂ ਅਪਣਾਏ ਜਾਣ ਵਾਲੇ ਸ਼ਬਦਾਂ ਦੇ ਪਿਛੇਤਰ 'ਕਰਣ' ਦੇ ਇਹੋ ਜੋੜ ਰੱਖ ਲਏ ਜਾਣ। ਕਮੇਟੀ ਵਿੱਚ ਇਹ ਸੁਝਾਅ ਪੇਸ਼ ਕਰਨ ਤੇ ਬਹੁਮਤ ਇਸ ਦੇ ਵਿਰੋਧ ਵਿਚ ਰਿਹਾ। *ਇੰਞ ਇਸ ਪਿਛੇਤਰ ਦਾ ਪੰਜਾਬੀ ਰੂਪ 'ਕਰਨ' ਮੰਨਿਆ ਗਿਆ, ਜਿਵੇਂ : ਉਦਯੋਗੀਕਰਨ, ਸਨਅਤੀਕਰਨ, ਰਾਸ਼ਟਰੀਕਰਨ, ਵਿਆਕਰਨ ਆਦਿ ਵਿੱਚ।*

(ਹ) ਸ਼ਬਦ 'ਰਣ' ਦੇ ਇਹੋ ਜੋੜ ਪ੍ਰਵਾਨ ਕਰ ਲਏ ਗਏ, ਕਿਉਂਕਿ ਪੰਜਾਬੀ ਉਚਾਰਨ ਵੀ 'ਰਣ' ਹੀ ਹੈ। ਏਸੇ ਆਧਾਰ ਤੇ ਨਿੱਜੀ ਨਾਂਵਾਂ, ਰਣਜੀਤ, ਰਣਜੋਧ, ਰਣਧੀਰ, ਰਣਬੀਰ, ਆਦਿ ਦੇ ਇਹ ਜੋੜ ਹੀ ਠੀਕ ਮੰਨੇ ਗਏ।

7. **ਸ਼, ਖ਼, ਗ਼, ਜ਼, ਫ਼ ਸੰਬੰਧੀ ਨਿਯਮ**

(ੳ) ਪ੍ਰਵਾਨ ਕੀਤਾ ਗਿਆ ਹੈ ਕਿ ਸ਼, ਖ਼, ਗ਼, ਜ਼ ਤੇ ਫ਼ ਪੰਜਾਬੀ ਦੀਆਂ ਸੁਤੰਤਰ ਧੁਨੀਆਂ ਹਨ, ਇਹਨਾਂ ਨੂੰ ਲਿਖਤ ਵਿੱਚ ਅੰਕਿਤ ਕਰਨ ਲਈ ਪ੍ਰਚਲਿਤ ਪ੍ਰਥਾ ਅਨੁਸਾਰ, ਸੱਸੇ, ਖੱਖੇ, ਗੱਗੇ ਆਦਿ ਦੇ ਪੈਰ ਵਿੱਚ ਬਿੰਦੀ ਲਾਈ ਜਾਵੇ।

(ਅ) *ਕਿਉਂਕਿ ਇਹ ਵੱਖਰੀਆਂ ਧੁਨੀਆਂ ਹਨ, ਇਸ ਲਈ ਕੋਸ਼ ਵਿੱਚ ਇਹਨਾਂ ਧੁਨੀਆਂ ਨਾਲ ਅਰੰਭ ਹੋਣ ਵਾਲੇ ਸ਼ਬਦ ਵੱਖਰੀ ਪੱਟੀ ਵਿੱਚ ਰੱਖੇ ਜਾਣ।* ਸ਼ਬਦਾਂ ਦੇ ਵਿਚਾਲੇ ਜਾਂ ਅੰਤ ਵਿੱਚ ਆਉਣ ਦੀ ਹਾਲਤ ਵਿੱਚ ਵੀ ਸ਼ ਨੂੰ ਸ ਨਾਲੋਂ, ਖ਼ ਨੂੰ ਖ ਨਾਲੋਂ, ਗ਼ ਨੂੰ ਗ ਨਾਲੋਂ (ਆਦਿ) ਵੱਖਰਾ ਸਮਝਿਆ ਜਾਵੇ।

(ੲ) *ਕ੍ਰਮ ਦੇ ਪੱਖ ਤੋਂ 'ਸ਼' ਨੂੰ 'ਸ' ਤੋਂ ਪਿੱਛੋਂ, 'ਖ਼' ਨੂੰ 'ਖ' ਤੋਂ ਪਿੱਛੋਂ, 'ਗ਼' ਨੂੰ 'ਗ' ਤੋਂ ਪਿੱਛੋਂ, ਅਤੇ ਇਵੇਂ ਹੀ 'ਜ਼' ਨੂੰ 'ਜ' ਤੋਂ ਅਤੇ 'ਫ਼' ਨੂੰ 'ਫ' ਤੋਂ ਪਿੱਛੋਂ ਰੱਖਿਆ ਜਾਵੇ।*

8. **'ਲ਼' ਦੀ ਸਥਿਤੀ**

*ਮੰਨਿਆ ਗਿਆ ਕਿ 'ਲ਼' ਪੰਜਾਬੀ ਵਿੱਚ 'ਲ' ਨਾਲੋਂ ਵੱਖਰੀ ਅਤੇ ਸੁਤੰਤਰ ਧੁਨੀ ਹੈ, ਕਿਉਂਕਿ ਕਈਆਂ ਸ਼ਬਦਾਂ ਵਿੱਚ 'ਲ' ਦੀ ਥਾਂ 'ਲ਼' ਵਰਤਿਆਂ ਅਰਥ ਬਦਲ ਜਾਂਦੇ ਹਨ ;*

| | |
|---|---|
| ਗੋਲੀ | ਗੋਲ਼ੀ |
| ਤਲਾ | ਤਲ਼ਾ (ਪਰੌਂਠੇ ਤਲ਼ਾ) |
| ਦਲ (ਸੇਵਾ ਦਲ) | ਦਲ਼ (ਦਾਲ ਦਲ਼) |
| ਬਾਲ (ਬਾਲ-ਬੱਚੇ) | ਬਾਲ਼ (ਅੱਗ ਬਾਲ਼) |

ਇਸ ਲਈ ਇਸ ਧੁਨੀ ਨੂੰ ਲੱਲੇ ਦੇ ਪੈਰ ਵਿਚ ਬਿੰਦੀ ਲਾ ਕ ਲਿਖਤ ਵਿੱਚ ਵੱਖਰਾ ਅੰਕਿਤ ਕਰਨ ਦਾ ਫ਼ੈਸਲਾ ਕੀਤਾ ਗਿਆ। ਅਤੇ ਇਹ ਵੀ ਨਿਰਨਾ ਕੀਤਾ ਗਿਆ ਕਿ ਗੁਰਮੁਖੀ ਪੈਂਤੀ ਦੀ ਆਖ਼ਰੀ ਪੰਕਤੀ ਵਿੱਚ ਸ਼, ਖ਼, ਗ਼ ਆਦਿ ਦੇ ਨਾਲ ਲ਼ ਵੀ ਲਿਖਿਆ ਜਾਵੇ।

*ਕੋਸ਼ ਦੇ ਅੱਖਰ-ਕ੍ਰਮ ਵਿੱਚ 'ਲ਼' ਨੂੰ 'ਲ' ਤੋਂ ਪਿੱਛੋਂ ਰੱਖਿਆ ਜਾਵੇ।*

---

*ਅਜੋਕੇ ਪੰਜਾਬੀ ਉਚਾਰਨ ਦੀ ਇੱਕ ਵਿਸ਼ੇਸ਼ ਰੁਚੀ ਇਹ ਹੈ ਕਿ -ਣ ਅੰਤਿਮ ਕਿਰਿਆ ਮੂਲ ਤੋਂ ਅਮਿਤ ਕਿਰਿਆ ਬਣਾਉਣ ਲਈ, ਇਸ ਅੰਤਿਮ 'ਣ' ਨੂੰ ਨ ਕਰ ਕੇ ਪਿਛੇਤਰ -ਨਾ ਲਾ ਦਿੱਤਾ ਜਾਂਦਾ ਹੈ, ਜਿਵੇਂ—ਜਾਣ ਤੋਂ ਜਾਨਣਾ, ਤਾਣ ਤੋਂ ਤਾਨਣਾ, ਮਾਣ ਤੋਂ ਮਾਨਣਾ। ਪਰ ਇਹ ਰੁਚੀ ਹਰ ਥਾਂ ਕਾਟ ਨਹੀਂ ਕਰਦੀ, ਉਣ ਤੋਂ ਉਣਨਾ, ਪੁਣ ਤੋਂ ਪੁਣਨਾ ਹੀ ਬਣਦੇ ਹਨ।

### 9. ਨਾਸਿਕਤਾ ਦੀ ਵਰਤੋਂ

(ੳ) ਪੰਜਾਬੀ ਉਚਾਰਨ ਵਿੱਚ ਪਿਛਲੀਆਂ ਦੋਂਹ ਸਦੀਆਂ ਦੌਰਾਨ ਨਾਸਿਕਤਾ (nasalization) ਬਹੁਤ ਵਧੀ ਹੈ। ਅਜੋਕੇ ਉਚਾਰਨ ਵਿੱਚ ਇਕੱਠੇ ਆਉਣ ਵਾਲੇ ਦੋ ਜਾਂ ਵਧੇਰੇ ਸੁਰਾਂ ਵਿੱਚੋਂ ਜੇ ਇੱਕ ਨਾਸਿਕੀ ਹੋਵੇ ਤਾਂ ਬਾਕੀ ਸਾਰੇ ਵੀ ਨਾਸਿਕੀ ਹੋ ਜਾਂਦੇ ਹਨ। ਉਦਾਹਰਨ ਲਈ ਵਿਆਕਰਨ ਦੇ ਆਧਾਰ ਤੇ ਸ਼ਬਦ 'ਆਈਆਂ' ਦਾ ਸਿਰਫ਼ ਅੰਤਿਮ –ਆਂ ਨਾਸਿਕੀ ਹੋਣਾ ਚਾਹੀਦਾ ਹੈ, ਪਰ ਇਸਦਾ ਆਮ ਉਚਾਰਨ 'ਆਂਈਂਆਂ' ਹੈ, ਅਰਥਾਤ ਸਾਰੇ ਸੁਰ ਨਾਸਿਕੀ ਹੋ ਜਾਂਦੇ ਹਨ।

ਨਾਸਿਕੀ ਵਿਅੰਜਨਾਂ (ਙ, ਞ, ਣ, ਨ, ਮ) ਤੋਂ ਪਹਿਲਾਂ ਆਉਣ ਵਾਲਾ ਹਰ ਸੁਰ ਉਚਾਰਨ ਵਿੱਚ ਆਪਣੇ ਆਪ ਨਾਸਿਕੀ ਹੋ ਜਾਂਦਾ ਹੈ, ਅਤੇ ਇਹਨਾਂ ਵਿਅੰਜਨਾਂ ਤੋਂ ਪਿੱਛੋਂ ਆਉਣ ਵਾਲਾ ਸੁਰ ਆਮ ਤੌਰ ਤੇ ਨਾਸਿਕੀ ਹੋ ਜਾਂਦਾ ਹੈ। ਅਸੀਂ ਸ਼ਬਦ 'ਰਾਮ' ਨੂੰ 'ਰਾਂਮ' ਉਚਾਰਦੇ ਹਾਂ, ਤੇ 'ਜਾਣਾ' ਦਾ ਉਚਾਰਨ ਸਾਰੇ ਪੰਜਾਬੀ 'ਜਾਂਣਾਂ' ਕਰਦੇ ਹਨ। ਇੰਞ ਸਾਡੇ ਉਚਾਰਨ ਵਿੱਚ ਬੇਲੋੜੀ ਨਾਸਿਕਤਾ ਕਾਫ਼ੀ ਵਧ ਗਈ ਹੈ।

ਨਾਸਿਕਤਾ ਸੰਬੰਧੀ ਇਸ ਰੁਚੀ ਨੂੰ ਧਿਆਨ ਵਿੱਚ ਰੱਖਦਿਆਂ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ *ਲਿਖਤ ਵਿੱਚ ਬਿੰਦੀ ਜਾਂ ਟਿੱਪੀ ਸਿਰਫ਼ ਓਥੇ ਲਾਈ ਜਾਵੇ ਜਿੱਥੇ ਵਿਆਕਰਨ ਦੇ ਪੱਖ ਤੋਂ ਇਸਦੀ ਲੋੜ ਹੈ।* ਹੇਠ ਲਿਖੇ ਸ਼ਬਦਾਂ ਦੇ ਜੋੜ ਉਦਾਹਰਨ ਦੇ ਰੂਪ ਵਿੱਚ ਪੇਸ਼ ਹਨ :

(i) ਆਈਆਂ, ਸੁਣੀਆਂ, ਗੁਆਈਆਂ, ਵਰਗੇ ਸ਼ਬਦਾਂ ਵਿੱਚ ਸਿਰਫ਼ ਅੰਤਿਮ –ਆਂ ਦੇ ਕੰਨੇ ਉਤੇ ਬਿੰਦੀ ਲੱਗੇਗੀ।

(ii) 'ਤੂੰ ਸੁਣੇਂ', ਤੂੰ ਭੁੰਨੇਂ', ਤੂੰ ਮੰਨੇਂ' ਵਿੱਚ ਅੰਤਿਮ ਅੱਖਰ ਨੂੰ ਲੱਗੀ ਲਾਂ ਨਾਲ ਬਿੰਦੀ ਲੱਗੇਗੀ, ਕਿਉਂਕਿ 'ਤੂੰ ਕਰੇਂ', ਤੂੰ ਪੜ੍ਹੇਂ', ਤੂੰ ਲਿਖੇਂ' ਵਿੱਚ ਬਿੰਦੀ ਲਗਦੀ ਹੈ।

ਪਰ 'ਉਹ ਸੁਣੇ, ਉਹ ਭੁੰਨੇ, ਉਹ ਮੰਨੇ' ਵਿੱਚ ਲਾਂ ਨਾਲ ਬਿੰਦੀ ਨਹੀਂ ਲੱਗੇਗੀ, ਕਿਉਂਕਿ 'ਉਹ ਕਰੇ, ਉਹ ਪੜ੍ਹੇ, ਉਹ ਲਿਖੇ' ਆਦਿ ਵਿੱਚ ਬਿੰਦੀ ਨਹੀਂ ਲਗਦੀ।

(iii) ਸੁੰਞਾ, ਕਿੰਨਾ, ਜਿੰਨਾ, ਲੰਡਾ, ਲੰਮਾ ਆਦਿ ਵਿਸ਼ੇਸ਼ਣਾ ਦੇ ਅੰਤਿਮ ਕੰਨੇ ਉੱਤੇ ਬਿੰਦੀ ਨਹੀਂ ਲੱਗੇਗੀ, ਕਿਉਂਕਿ, 'ਛੋਟਾ, ਨਿੱਕਾ, ਵੱਡਾ, ਮਾੜਾ, ਮੋਟਾ' ਆਦਿ ਵਿੱਚ ਬਿੰਦੀ ਨਹੀਂ ਲਗਦੀ।

(ਅ) ਕੰਨ, ਕੰਮ, ਚੰਨ, ਜੰਞ, ਡੰਮ੍ਹਣਾ, ਕੰਮੀ, ਲੰਮਾ ਆਦਿ ਵਿੱਚ ਟਿੱਪੀ ਦੀ ਥਾਂ ਅਧਕ ਲਾਇਆਂ ਵੀ ਉਚਾਰਨ ਵਿੱਚ ਫ਼ਰਕ ਨਹੀਂ ਪੈਂਦਾ। ਪਰ ਸ਼ਬਦ-ਜੋੜਾਂ ਵਿੱਚ ਇਕਸਾਰਤਾ ਰੱਖਣ ਲਈ ਅਜਿਹੇ ਸ਼ਬਦਾਂ ਵਿੱਚ ਟਿੱਪੀ ਲਾਉਣ ਦਾ ਫ਼ੈਸਲਾ ਕੀਤਾ ਗਿਆ।

(ੲ) ਫ਼ੈਸਲਾ ਕੀਤਾ ਗਿਆ ਕਿ ਨਾਸਿਕਤਾ ਅੰਕਿਤ ਕਰਨ ਲਈ ਟਿੱਪੀ ਤੇ ਬਿੰਦੀ ਦੀ ਵਰਤੋਂ ਪ੍ਰਚਲਿਤ ਪਰਿਪਾਟੀ ਅਨੁਸਾਰ ਹੀ ਕੀਤੀ ਜਾਵੇ। ਅਰਥਾਤ ਮੁਕਤਾ, ਸਿਹਾਰੀ, ਔਂਕੜ, ਦੁਲੈਂਕੜੇ, ਨਾਲ ਟਿੱਪੀ ਲਾਈ ਜਾਵੇਗੀ ਅਤੇ ਬਾਕੀ ਮਾਤਰਾਵਾਂ ਨਾਲ ਬਿੰਦੀ ਲਗੇਗੀ। 'ੳ' ਨੂੰ ਲੱਗੀ ਹਰ ਮਾਤਰਾ ਨਾਲ ਬਿੰਦੀ ਹੀ ਆਵੇਗੀ।

### 10. ਹ੍ਰਸਵ ਸੁਰਾਂ ਦੀ ਵਰਤੋਂ

ਪਿਛਲੇ ਦੋ ਸੌ ਸਾਲਾਂ ਵਿੱਚ ਪੰਜਾਬੀ ਉਚਾਰਨ ਵਿੱਚ ਇਹ ਰੁਚੀ ਵੀ ਪ੍ਰਬਲ ਹੋ ਗਈ ਹੈ ਕਿ ਸ਼ਬਦਾਂ ਦੇ ਅੰਤ ਵਿੱਚ ਹ੍ਰਸਵ ਸੁਰਾਂ (ਸਿਹਾਰੀ ਤੇ ਔਂਕੜ) ਦਾ ਉਚਾਰਨ ਨਹੀਂ ਕੀਤਾ ਜਾਂਦਾ, ਅਤੇ ਸ਼ਬਦਾਂ ਦੇ ਅਰੰਭ ਵਾਲੇ ਅਤੇ ਵਿਚਾਲੇ ਵਾਲੇ ਵਿਅੰਜਨ ਨੂੰ ਲੱਗੇ ਹ੍ਰਸਵ ਸੁਰ ਵੀ, ਕਈਆਂ ਹਾਲਤਾਂ ਵਿੱਚ, ਲੋਪ ਹੋ ਗਏ ਹਨ। ਪੰਜਾਬੀ ਉਚਾਰਨ ਨੂੰ ਧਿਆਨ ਵਿੱਚ ਰੱਖ ਕੇ ਸਿਹਾਰੀ ਤੇ ਔਂਕੜ ਦੀ ਵਰਤੋਂ ਸਬੰਧੀ ਹੇਠ ਲਿਖੇ ਫ਼ੈਸਲੇ ਕੀਤੇ ਗਏ :

(ੳ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿੱਚ ਅੰਤਿਮ ਵਿਅੰਜਨ ਨੂੰ ਸਿਹਾਰੀ ਲੱਗਦੀ ਹੈ, ਪਰ ਪੰਜਾਬੀ ਵਿੱਚ ਬਿਹਾਰੀ ਹੋ ਗਈ ਹੈ ਜਾਂ ਸਿਹਾਰੀ ਲੋਪ ਹੋ ਗਈ ਹੈ। ਇਹਨਾਂ ਦੇ ਪੰਜਾਬੀ ਸ਼ਬਦ-ਜੋੜ ਇੰਞ ਹਨ :

| | |
|---|---|
| ਉਨਤੀ | ਬੁੱਧੀ (ਜਾਂ ਬੁੱਧ) |
| ਸ੍ਰਿਸ਼ਟੀ | ਭਗਤੀ |
| ਕ੍ਰਾਂਤੀ | ਭੂਮੀ |
| ਜਾਤੀ (ਜਾਂ ਜਾਤ) | ਵਿਅਕਤੀ |
| ਦ੍ਰਿਸ਼ਟੀ | ਵ੍ਰਿਧੀ |
| ਪੁਸ਼ਟੀ | ਰਿਸ਼ੀ |

(ਅ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿੱਚ ਅੰਤਿਮ ਵਿਅੰਜਨ ਨੂੰ ਔਂਕੜ ਲੱਗਦਾ ਹੈ, ਪਰ ਪੰਜਾਬੀ ਵਿੱਚ ਦੁਲੈਂਕੜੇ, ਲੱਗਣਗੇ, ਜਾਂ ਅੰਤਿਮ ਵਿਅੰਜਨ ਮੁਕਤਾ ਰਹਿ ਜਾਏਗਾ :

ਸ਼ਤਰੂ
ਸਾਧੂ (ਜਾਂ ਸਾਧ)
ਗੁਰੂ (ਜਾਂ ਗੁਰ)
ਪਸ਼ੂ
ਲਘੂ

(ੲ) ਹੇਠ ਲਿਖੇ ਸ਼ਬਦਾਂ ਦੇ ਮੂਲ ਰੂਪ ਵਿੱਚ ਵਿਚਾਲੇ ਆਉਣ ਵਾਲੇ ਵਿਅੰਜਨ ਨੂੰ ਲੱਗੀ ਸਿਹਾਰੀ ਜਾਂ ਔਂਕੜ ਪੰਜਾਬੀ ਉਚਾਰਨ ਵਿੱਚ ਕਾਇਮ ਨਹੀਂ ਰਿਹਾ। ਇਹਨਾਂ ਦੇ ਪੰਜਾਬੀ ਰੂਪ ਵਾਲੇ ਜੋੜ ਠੀਕ ਮੰਨੇ ਗਏ :

| **ਮੂਲ ਰੂਪ** | **ਪੰਜਾਬੀ ਰੂਪ** |
|---|---|
| ਕਠਿਨ | ਕਠਨ |

| | |
|---|---|
| ਮੰਦਿਰ | ਮੰਦਰ |
| ਵਣਿਜ | ਵਣਜ |
| ਚਤੁਰ | ਚਤਰ |
| ਠਾਕੁਰ | ਠਾਕਰ |
| ਬਹਾਦੁਰ | ਬਹਾਦਰ |

ਪਰ 'ਭੂਮਿਕਾ' ਦੀ ਸਿਹਾਰੀ ਕਾਇਮ ਰਹੇਗੀ, ਕਿਉਂਕਿ ਇਹ ਜੋੜ ਪ੍ਰਚਲਿਤ ਹੋ ਚੁੱਕੇ ਹਨ।

(ਸ) ਅਰਬੀ-ਫ਼ਾਰਸੀ ਮੂਲ ਦੇ ਜਿਨ੍ਹਾਂ ਸ਼ਬਦਾਂ ਵਿੱਚ ਅੰਤਿਮ ਤੋਂ ਪਹਿਲੇ ਵਿਅੰਜਨ ਨਾਲ ਸਿਹਾਰੀ ਆਉਂਦੀ ਹੈ ਉਹ ਪੰਜਾਬੀ ਉਚਾਰਨ ਵਿੱਚ ਕਾਇਮ ਨਹੀਂ ਰਹੀ, ਇਸ ਲਈ ਹੇਠ ਲਿਖੇ ਸ਼ਬਦਾਂ ਦੇ ਏਹੋ ਜੋੜ ਠੀਕ ਹਨ :

ਸਾਬਤ, ਸਾਲਸ, ਸਿਫਾਰਸ਼, ਹਾਜ਼ਰ, ਕਾਤਲ, ਖ਼ਾਹਸ਼, ਖ਼ਾਰਸ਼, ਖ਼ਾਰਜ, ਖ਼ਾਲਸ, ਜ਼ਾਹਰ, ਬਾਰਸ਼, ਮਾਲਕ ਆਦਿ।

(ਹ) ਪਰ ਏਸ ਸ੍ਰੋਤ ਦੇ ਸ਼ਬਦਾਂ ਵਿੱਚ ਅਰੰਭਿਕ ਵਿਅੰਜਨ ਨੂੰ ਲੱਗੀ ਸਿਹਾਰੀ ਕਾਇਮ ਰਹੇਗੀ :

ਸ਼ਿਕਾਰ, ਸਿਫ਼ਾਰਸ਼, ਹਿਸਾਬ, ਹਿਦਾਇਤ, ਕਿਤਾਬ, ਮਿਸਾਲ

(ਕ) ਸੰਸਕ੍ਰਿਤ ਨਿਯਮ ਅਨੁਸਾਰ ਬਣੇ, ਜਾਂ ਬਣਾਏ ਜਾਣ ਵਾਲੇ ਵਿਸ਼ੇਸ਼ਣਾਂ ਵਿੱਚ ਅੰਤਿਮ 'ਕ' ਤੋਂ ਪਹਿਲੇ ਵਿਅੰਜਨ ਨੂੰ ਸਿਹਾਰੀ ਲੱਗੇਗੀ, ਪਰ ਵ੍ਰਿਧੀ ਸਿਰਫ਼ ਉਹਨਾਂ ਵਿਸ਼ੇਸ਼ਣਾਂ ਵਿੱਚ ਹੋਵੇਗੀ ਜਿਨ੍ਹਾਂ ਦੇ ਪ੍ਰਚਲਿਤ ਪੰਜਾਬੀ ਉਚਾਰਨ ਵਿੱਚ ਇਹ ਮੌਜੂਦ ਹੈ :

(i) ਵ੍ਰਿਧੀ ਤੋਂ ਬਿਨਾਂ : ਇਤਿਹਾਸਿਕ, ਸਪਤਾਹਿਕ, ਸਮਾਜਿਕ, ਸਰਬ-ਜਨਿਕ, ਵਿਗਿਆਨਿਕ, ਆਦਿ

(ii) ਵ੍ਰਿਧੀ ਨਾਲ : ਆਂਤਰਿਕ, ਆਰਥਿਕ, ਸ਼ਾਬਦਿਕ, ਹਾਰਦਿਕ, ਦੈਨਿਕ, ਧਾਰਮਿਕ, ਬੌਧਿਕ, ਮੌਖਿਕ, ਮੌਲਿਕ* ਵਾਰਸ਼ਿਕ ਆਦਿ।

*(ਸੰਸਕ੍ਰਿਤ ਨਿਯਮਾਂ ਦੇ ਆਧਾਰ ਤੇ ਕਲਾਤਮਿਕ, ਰਚਨਾਤਮਿਕ, ਸਿਰਜਨਾਤਮਿਕ ਆਦਿ ਸ਼ਬਦਾਂ ਵਿੱਚ 'ਮ' ਨੂੰ ਸਿਹਾਰੀ ਨਹੀਂ ਲੱਗਣੀ ਚਾਹੀਦੀ। ਪਰੰਤੂ ਪੰਜਾਬੀ ਸ਼ਬਦ-ਜੋੜਾਂ ਵਿੱਚ ਇਕਸਾਰਤਾ ਰੱਖਣ ਲਈ ਕਮੇਟੀ ਨੇ ਨਿਰਨਾ ਕੀਤਾ ਹੈ ਕਿ ਇਸ ਰੂਪ ਵਾਲੇ ਸ਼ਬਦਾਂ ਦੇ 'ਮ' ਨੂੰ ਵੀ ਸਿਹਾਰੀ ਲੱਗੇਗੀ। ਅਰਥਾਤ ਇਹਨਾਂ ਦੇ ਜੋੜ 'ਕਲਾਤਮਿਕ', ਰਚਨਾਤਮਿਕ' ਆਦਿ ਹੀ ਠੀਕ ਹਨ।)*

(ਖ) ਸੰਸਕ੍ਰਿਤ ਦੇ ਆਧਾਰ ਤੇ ਬਣਨ ਵਾਲੇ ਭੂਤ-ਕ੍ਰਿਦੰਤਾਂ ਵਿੱਚ ਅੰਤਿਮ 'ਤ' ਤੋਂ ਪਹਿਲੇ ਅੱਖਰ ਨੂੰ ਸਿਹਾਰੀ ਲਗੇਗੀ :

ਅੰਕਿਤ, ਸਾਧਿਤ, ਸੰਪਾਦਿਤ, ਕਲਪਿਤ, ਰਚਿਤ, ਲਿਖਿਤ, ਵਰਜਿਤ ਆਦਿ।

(ਗ) ਸਾਹਿਤਿਕ ਪੰਜਾਬੀ ਦੀਆਂ ਆਧੁਨਿਕ ਜ਼ੁੰਮੇਵਾਰੀਆਂ ਨੂੰ ਧਿਆਨ ਵਿੱਚ ਰੱਖਦਿਆਂ ਹੇਠ ਲਿਖੇ ਸ਼ਬਦਾਂ ਵਿੱਚ ਸਿਹਾਰੀ ਕਾਇਮ ਰੱਖਣ ਦੀ ਸਿਫ਼ਾਰਸ਼ ਕੀਤੀ ਗਈ :

ਅਤਿ, ਆਦਿ, ਪ੍ਰਤਿ

(ਘ) ਹੇਠ ਲਿਖੇ ਸ਼ਬਦਾਂ ਵਿੱਚ, ਵਿਆਕਰਨ ਦੇ ਪੱਖ ਤੋਂ, ਅਰੰਭ ਵਾਲੇ ਸੱਸੇ ਨੂੰ ਔਂਕੜ ਲੱਗਣਾ ਚਾਹੀਦਾ ਹੈ। ਪਰ ਅਜੋਕੇ ਉਚਾਰਨ ਵਿੱਚ ਇਹ ਔਂਕੜ ਕਾਇਮ ਨਹੀਂ ਰਿਹਾ। ਇਸ ਲਈ ਇਹਨਾਂ ਸ਼ਬਦਾਂ ਦੇ ਜੋੜ ਸੱਸੇ ਮੁਕਤੇ ਨਾਲ ਠੀਕ ਮੰਨੇ ਗਏ।

ਸਪੁੱਤਰ, ਸਵਖਤਾ, ਸਵੱਲਾ, ਸਵੇਲਾ**

ਇਵੇਂ ਹੀ *'ਸਰਨਾਵਾਂ'* ਤੇ *'ਸਰੋਪਾ'* ਦੇ ਵੀ ਏਹੋ ਜੋੜ ਠੀਕ ਮੰਨੇ ਗਏ, ਕਿਉਂਕਿ ਅਰੰਭਿਕ ਸੱਸੇ ਨੂੰ ਲੱਗਣ ਵਾਲੀ ਸਿਹਾਰੀ ਉਚਾਰਨ ਵਿੱਚ ਕਾਇਮ ਨਹੀਂ ਰਹੀ।

11. ਸੰਜੁਗਤ ਵਿਅੰਜਨ ਪੰਜਾਬੀ ਵਿੱਚ ਬਹੁਤ ਘੱਟ ਉਚਾਰੇ ਜਾਂਦੇ ਹਨ। ਇਸ ਸ਼੍ਰੇਣੀ ਵਿੱਚ ਆਉਣ ਵਾਲੇ ਪੰਜਾਬੀ ਸ਼ਬਦਾਂ ਦੇ ਜੋੜਾਂ ਬਾਰੇ ਇਹ ਫ਼ੈਸਲੇ ਕੀਤੇ ਗਏ :

(ੳ) ਸ਼ਬਦਾਂ ਦੇ ਅੰਤ ਵਿੱਚ ਆਉਣ ਵਾਲੇ ਸੰਸਕ੍ਰਿਤ ਸੰਜੁਗਤ ਵਿਅੰਜਨ ਪੰਜਾਬੀ ਵਿੱਚ ਟੁਟਵੇਂ ਉਚਾਰੇ ਜਾਂਦੇ ਹਨ। ਹੇਠਾਂ ਦਿੱਤੇ ਸ਼ਬਦਾਂ ਦੇ ਪੰਜਾਬੀ ਜੋੜ ਇੰਦ ਹੋਣਗੇ।

ਇੰਦਰ, ਚੰਦਰ, ਜੰਤਰ/ਯੰਤਰ, ਤੰਤਰ, ਮੰਤਰ ;
ਸ੍ਰਿਸ਼ਟੀ, ਦ੍ਰਿਸ਼ਟੀ, ਪੁਸ਼ਟੀ, ਮੰਤਰੀ ਆਦਿ

(ਅ) ਸੰਜੁਗਤ ਜਾਪਦੇ ਕੁਝ ਵਿਅੰਜਨਾਂ ਵਿਚੋਂ ਜੇ ਪਹਿਲਾ ਵਿਅੰਜਨ ਇੱਕ ਉਚਾਰ-ਖੰਡ (syllable) ਵਿੱਚ ਤੇ ਦੂਜਾ ਅਗਲੇ ਉਚਾਰ-ਖੰਡ ਵਿੱਚ ਆਉਂਦਾ ਹੈ ਤਾਂ ਅਜਿਹੇ ਵਿਅੰਜਨਾਂ ਨੂੰ ਸੰਜੁਗਤ ਨਹੀਂ ਰੱਖਿਆ ਜਾਵੇਗਾ, ਸਗੋਂ ਵੱਖ-ਵੱਖ (ਤੋੜਕੇ) ਲਿਖਿਆ ਜਾਏਗਾ। ਹੇਠ

---

*ਮੂਲ ਤੋਂ ਪੰਜਾਬੀ ਵਿੱਚ ਦੋ ਵਿਸ਼ੇਸ਼ਣੀ ਰੂਪ ਮੰਨ ਗਏ : 'ਮੌਲਿਕ' ਅੰਗਰੇਜ਼ੀ 'original' ਵਾਲ਼ੇ ਅਰਥਾਂ ਵਿੱਚ, ਅਤੇ 'ਮੂਲਿਕ' 'ਮੂਲ ਜਾਂ 'ਸ੍ਰੋਤ ਤੋਂ' ਦੇ ਅਰਥਾਂ ਨਾਲ਼।

**[illegible] ਦੇ ਅਗੇਤਰ 'ਸੁ' ਤੇ 'ਕੁ' ਪੰਜਾਬੀ ਉਚਾਰਨ ਵਿੱਚ ਕੁਝ ਸਥਿਤੀਆਂ ਤੇ 'ਸ' ਤੇ 'ਕ' ਹੋ ਗਏ ਹਨ। ਅਜਿਹੀ ਹਾਲਤ ਵਿੱਚ ਪੰਜਾਬੀ ਉਚਾਰਨ ਵਾਲਾ [illegible] ਕਿਆ ਹੈ। ਨਿਯਮ ਇਹ ਹੈ ਕਿ ਜੇ ਮੂਲ ਸ਼ਬਦ ਦੇ ਪਹਿਲੇ ਅੱਖਰ ਨੂੰ ਔਂਕੜ, ਦੁਲੈਂਕੜੇ, ਹੋੜਾ ਜਾਂ ਕਨੌੜਾ ਲੱਗਾ ਹੋਵੇ, ਜਾਂ ਮੂਲ ਸ਼ਬਦ [illegible] 'ਵ' ਹੋਵੇ ਤਾਂ ਅਗੇਤਰ 'ਸ' ਜਾਂ 'ਕ' ਲੱਗੇਗਾ। ਜਿਵੇਂ 'ਸਪੁੱਤਰ', 'ਸਵੱਲ', 'ਸਵਖਤਾ', 'ਕਪੁੱਤਰ', 'ਕਢੰਗ', 'ਕਵੱਲਾ', 'ਕਵੇਲਾ' [illegible] ਅਗੇਤਰ ਲੱਗਾ ਹੈ। ਬਾਕੀ ਹਾਲਤਾਂ ਵਿੱਚ ਮੂਲ ਸੰਸਕ੍ਰਿਤ 'ਸੁ'/'ਕੁ' ਕਾਇਮ ਰਹਿਣਗੇ। ਜਿਵੇਂ 'ਸੁਮੱਤ', 'ਸੁਚੱਜੀ', 'ਸੁਨੱਖਾ' 'ਕੁਮੱਤ', [illegible], 'ਕੁਢੱਬਾ', 'ਕੁਰਾਹ' ਆਦਿ।

ਲਿਖੇ ਸ਼ਬਦਾਂ ਦੇ ਜੋੜ ਇੰਞ ਸ੍ਵੀਕਾਰ ਕੀਤੇ ਗਏ :

ਅੰਗਰੇਜ਼, ਈਸ਼ਵਰ, ਨਿਸ਼ਕਾਮ, ਰਾਸ਼ਟਰ, ਵਿਸ਼ਰਾਮ, ਵਿਸ਼ਵਾਸ ਆਦਿ ।

(ਦ) ਸ਼ਬਦਾ ਦੇ ਅਰੰਭ ਵਿੱਚ ਆਉਣ ਵਾਲੇ ਸਜੁਗਤ ਵਿਅੰਜਨਾਂ ਤੋਂ ਪਿੱਛੋਂ ਜੇ ਕੋਈ ਦੀਰਘ ਸ੍ਵਰ ਆਵੇ ਤਾਂ ਉਹਨਾਂ ਨੂੰ ਸੰਜੁਗਤ ਹੀ ਰੱਖਿਆ ਜਾਵੇਗਾ ।

ਸ੍ਵਾਧ, ਸ੍ਵਾਪ, ਸ੍ਰੋਤ, ਸ੍ਵੀਕਾਰ, ਕ੍ਰੋਧ, ਗ੍ਰੇਡ, ਟ੍ਰੇਨ, ਪ੍ਰੀਤ, ਪ੍ਰੇਮ, ਬ੍ਰੇਕ (brake) ਆਦਿ ।

(ਸ) ਸ਼ਬਦ 'ਸ੍ਵਰ' ਦੇ ਏਹੋ ਜੋੜ ਸ੍ਵੀਕਾਰ ਕੀਤੇ ਗਏ, ਅਤੇ 'ਕਿਰਤੀ'(=ਕਾਮਾ) ਨਾਲੋਂ 'ਕ੍ਰਿਤੀ' (=ਰਚਨਾ) ਦਾ ਫ਼ਰਕ ਰੱਖਣ ਲਈ ਦੋਂਹਾਂ ਦੇ ਜੋੜਾਂ ਵਿੱਚ ਅੰਤਰ ਰੱਖਿਆ ਗਿਆ ।

'ਕਰਮ' (=ਕਾਰਜ) ਅਤੇ 'ਕ੍ਰਮ' (=ਤਰਤੀਬ) ਦੇ ਜੋੜ ਵੀ ਇਸੇ ਤਰ੍ਹਾਂ ਠੀਕ ਮੰਨੇ ਗਏ ।

ਸ੍ਰਿਸ਼ਟੀ, ਦ੍ਰਿਸ਼ਟੀ, ਪ੍ਰਤਿ, ਵ੍ਰਿਧੀ ਦੇ ਅਰੰਭਿਕ ਸੰਜੁਗਤ ਵਿਅੰਜਨ ਕਾਇਮ ਰੱਖੇ ਗਏ ।

## 12. ਸੰਧੀ ਵਾਲੇ ਰੂਪ

(ੳ) ਸੰਧੀ ਵਾਲੇ ਜਿਹੜੇ ਰੂਪ ਪੰਜਾਬੀ ਵਿੱਚ ਪ੍ਰਚਲਿਤ ਹਨ, ਉਹਨਾਂ ਵਿੱਚ ਸਧੀ ਕਾਇਮ ਰੱਖੀ ਜਾਏਗੀ । ਇਸ ਆਧਾਰ ਤੇ ਹੇਠ ਲਿਖੇ ਜੋੜ ਪ੍ਰਵਾਨ ਕੀਤੇ ਗਏ :

ਅਨਾਦਰ, ਸ਼ਬਦਾਰਥ, ਸ਼ਬਦਾਵਲੀ, ਕਲਾਤਮਿਕ, ਨਿਰਾਧਾਰ, ਸੁਰਿੰਦਰ, ਹਰਿੰਦਰ, ਉਪਰੋਕਤ, ਸਰਬੋਤਮ, ਪੁਰਸ਼ੋਤਮ ਆਦਿ ।

(ਅ) ਪਰ ਪੰਜਾਬੀ ਵਿੱਚ ਸੰਧੀ ਦੀ ਬਹੁਤ ਜ਼ਿਆਦਾ ਵਰਤੋਂ ਉਚਿਤ ਨਹੀਂ । ਇਸ ਲਈ ਹੇਠਲੇ ਸ਼ਬਦਾਂ ਦੇ ਜੋੜ ਇੰਞ ਰੱਖੇ ਗਏ :

ਉੱਤਰ-ਅਧਿਕਾਰੀ, ਉੱਤਰ-ਔਧ, ਅਨ-ਉਦਾਰ, ਅਨ-ਉਪਸਥਿਤ ਆਦਿ ।

*ਨੋਟ : ਅਜਿਹੇ ਸ਼ਬਦਾਂ ਨੂੰ ਜੋੜਨੀ (hyphen) ਤੋਂ ਬਿਨਾਂ 'ਉੱਤਰਅਧਿਕਾਰੀ', ਅਨਉਦਾਰ' ਆਦਿ ਲਿਖਣਾ ਠੀਕ ਨਹੀਂ ਹੋਵੇਗਾ, ਕਿਉਂਕਿ ਇੰਞ ਕੀਤਿਆਂ ਗੁਰਮੁਖੀ ਲਿਪੀ ਦੇ ਇਸ ਨਿਯਮ ਦੀ ਉਲੰਘਣਾ ਹੁੰਦੀ ਹੈ ਕਿ ਵਿਅੰਜਨ ਤੋਂ ਪਿੱਛੋਂ ਆਉਣ ਵਾਲਾ ਪਹਿਲਾ ਸ੍ਵਰ ਮਾਤਰਾ (ਲਗ) ਲਾ ਕੇ ਅੰਕਿਤ ਕੀਤਾ ਜਾਂਦਾ ਹੈ । ਏਸੇ ਆਧਾਰ ਤੇ* ਇਹਨਾਂ ਸ਼ਬਦਾਂ ਨੂੰ ਸੰਸਕ੍ਰਿਤ ਵਿੱਚ 'ਉਤਰਾਧਿਕਾਰ, ਅਨੁਦਾਰ, ਅਨੁਪਸਥਿਤ ਆਦਿ ਲਿਖਿਆ ਜਾਂਦਾ ਹੈ ।

## 13. ਸਮਾਸੀ ਰੂਪ ਤੇ ਜੋੜਨੀ ਦੀ ਵਰਤੋਂ

ਪੰਜਾਬੀ ਵਿੱਚ ਸਮਾਸੀ ਸ਼ਬਦ ਬਹੁਤ ਹਨ ਤੇ ਕਈਆਂ ਵੱਖ-ਵੱਖ ਸ਼੍ਰੇਣੀਆਂ ਵਿੱਚ ਆਉਂਦੇ ਹਨ। ਸਮਾਸੀ ਸ਼ਬਦਾਂ ਦੇ ਜੋੜਾਂ ਬਾਰੇ ਹੇਠ ਲਿਖੇ ਮੋਟੇ ਸਿਧਾਂਤ ਸ੍ਵੀਕਾਰ ਕੀਤੇ ਗਏ :

(ੳ) ਜਿਹੜੇ ਸਮਾਸੀ ਸ਼ਬਦਾਂ ਦੇ ਦੋਵੇਂ ਅੰਗ ਇਕਸਾਰ ਉਚਾਰੇ ਜਾਂਦੇ ਹਨ, ਅਰਥਾਤ ਜਿਨ੍ਹਾਂ ਦਾ ਉਚਾਰਨ ਵੱਖ-ਵੱਖ ਨਹੀਂ ਜਾਪਦਾ, ਉਹਨਾਂ ਨੂੰ ਜੋੜਕੇ ਇਕੱਠਾ ਲਿਖਿਆ ਜਾਏ । ਉਦਾਹਰਨ ਲਈ 'ਹਥਕੜੀ' ਦਾ ਉਚਾਰਨ ਇਕੱਠਾ ਹੁੰਦਾ ਹੈ; ਅਤੇ ਪਹਿਲੇ ਅੰਗ, ਅਥਵਾ 'ਹੱਥ' ਦੀ ਅਧਕ ਉੱਡ ਗਈ ਹੈ । ਇਸ ਲਈ ਇਹ ਸ਼ਬਦ ਜੁੜਵਾਂ—ਹਥਕੜੀ—ਲਿਖਿਆ ਜਾਏਗਾ । ਪਰ 'ਹੱਥ-ਘੜੀ' ਦੇ ਦੋਂਹਾਂ ਅੰਗਾਂ—'ਹੱਥ' ਤੇ 'ਘੜੀ'—ਦਾ ਉਚਾਰਨ ਨਿੱਖੜਵਾਂ ਰਹਿੰਦਾ ਹੈ, ਅਤੇ 'ਹੱਥ' ਦੀ ਅਧਕ ਕਾਇਮ ਰਹਿੰਦੀ ਹੈ, ਇਸ ਸਮਾਸੀ ਸ਼ਬਦ ਨੂੰ ਜੋੜਨੀ ਪਾ ਕੇ ਲਿਖਿਆ ਜਾਏਗਾ—'ਹੱਥ-ਘੜੀ' ।

(ਖ) ਜੁੜਵੇਂ ਲਿਖੇ ਜਾਣ ਵਾਲੇ ਕੁਝ ਸ਼ਬਦ ਇਹ ਹਨ :

ਅਠਪਹਿਰਾ, ਅਠਮਾਹਾ, ਸਤਵਾਰਾ, ਸਤਿਗੁਰੂ, ਸਰਨਾਂਵਾਂ, ਸਿਰਤੋੜ, ਸਿਰਪੀੜ, ਸਿਰਬੀਤੀ, ਸਿਰਲੇਖ, ਸਿਰਵਾਰਨਾ, ਹਥਕੜੀ, ਗੁਰਮੁਖ, ਮਨਮੁਖ ।

(ਗ) ਜੋੜਨੀ ਨਾਲ ਲਿਖੇ ਜਾਣ ਵਾਲੇ ਸਮਾਸੀ ਰੂਪ :

(i) ਸਿਰ-ਸਦਕਾ, ਸਿਰ-ਖਪਾਈ, ਸਿਰ-ਗੁੰਦਾਈ, ਸਿਲਮਾ-ਸਿਤਾਰਾ, ਹੱਥ-ਘੜੀ, ਹੱਥ-ਪੱਲੇ, ਕਮਰ-ਕੱਸਾ, ਕਾਰ-ਸੇਵਾ, ਕਾਰਜ-ਵਿਧੀ, ਖੰਡ-ਘਿਓ, ਚਾਹ-ਪਾਣੀ, ਚੋਣ-ਹਲਕਾ, ਘਿਓ-ਖਿਚੜੀ, ਜੀਅ-ਜੰਤ, ਤੂੜੀ-ਤੰਦ, ਥਾਂ-ਕੁਥਾਂ, ਦਾਲ-ਮੰਡਾ, ਦਿਨੋ-ਦਿਨ, ਪੱਥਰ-ਪੂਜਾ, ਪਖੰਡ-ਜਾਲ, ਪੱਤਰ-ਪ੍ਰੇਰਕ, ਪੋਲਿੰਗ-ਏਜੰਟ, ਮੂੰਹ-ਮੱਥਾ ।

(ii) ਦੋਹਰ ਵਾਲੇ ਸ਼ਬਦ ਜੋੜਨੀ ਪਾ ਕੇ ਲਿਖੇ ਜਾਣਗੇ :

ਸਿਰ-ਸਿਰ, ਸਿਰੋ-ਸਿਰ, ਸ਼ਹਿਰੋ-ਸ਼ਹਿਰ, ਹੱਥ-ਹੱਥ, ਹੱਥੋ-ਹੱਥੀ, ਗਲੀਓ-ਗਲੀ, ਘਰ-ਘਰ, ਘਰੋ-ਘਰੀ ।

(iii) ਕਈ ਵਾਰੀ ਰੂਪ ਦੀ ਨਹੀਂ, ਅਰਥਾਂ ਦੀ ਦੋਹਰ ਹੁੰਦੀ ਹੈ; ਅਜਿਹੀ ਹਾਲਤ ਵਿੱਚ ਵੀ ਜੋੜਨੀ ਪਾਈ ਜਾਏਗੀ :

ਸਾਕ-ਅੰਗ, ਸਾਂਝ-ਭਿਆਲੀ, ਸਾਧ-ਸਤ, ਕੰਮ-ਕਾਰ, ਰਾਲਾ-ਸਿਆਹ; ਕੌੜਾ-ਕਸੈਲਾ, ਕੌੜਾ-ਜ਼ਹਿਰ, ਗਰੀਬ-ਗੁਰਬਾ, ਘੁੱਟੋ-ਵੱਟੀ, ਚਿੱਟਾ-ਦੁੱਧ, ਪੀਲਾ-ਜ਼ਰਦ, ਭਰਾ-ਭਾਈ, ਮਿੱਠਾ-ਸ਼ਹਿਦ, ਰੋਟੀ-ਟੁੱਕ ।

(iv) ਵਿਰੋਧੀ ਅਰਥਾਂ ਵਾਲੇ ਸ਼ਬਦਾਂ ਦਾ ਸਮਾਸ ਵੀ ਜੋੜਨੀ ਨਾਲ ਬਣਾਇਆ ਜਾਏਗਾ :

ਕੌੜਾ-ਮਿੱਠਾ, ਖੋਟਾ-ਖਰਾ, ਚੰਗਾ-ਮੰਦਾ, ਛੋਟਾ-ਵੱਡਾ, ਦੂਰ-ਨੇੜੇ, ਨਿੱਕਾ-ਮੋਟਾ, ਬੁਰਾ-ਭਲਾ ।

(v) ਕਈਆ ਹਾਲਤਾਂ ਵਿੱਚ ਸਮਾਸ ਦੇ ਦੋਵੇਂ ਅੰਗ, ਜਾਂ ਉਹਨਾਂ ਵਿੱਚੋਂ ਇੱਕ ਨਿਰਾਰਥਕ ਹੁੰਦਾ ਹੈ ।

ਠੀਕ ਅਰਥ ਪੂਰੇ ਸਮਾਸ ਦੇ ਹੀ ਬਣਦੇ ਹਨ। ਅਜਿਹੇ ਸਮਾਸੀ ਰੂਪ ਵੀ ਜੋੜਨੀ ਲਾ ਕੇ ਲਿਖੇ ਜਾਣਗੇ :

ਅੱਖ-ਮਟੱਕਾ, ਹੱਥ-ਪੜੱਥੀ, ਗੁੜ-ਗੜ, ਨੇੜੇ-ਤੇੜੇ, ਪਾਟਾ-ਝੀਟਾ, ਪਾਣੀ-ਧਾਣੀ, ਮੰਗ-ਤੰਗ, ਮੁੰਡੇ-ਖੁੰਡੇ, ਲਾਗੇ-ਚਾਗੇ

ਨੋਟ : ਸਮਾਸ ਸਿਰਫ਼ ਦੋਂਹ ਸੁਤੰਤਰ ਸ਼ਬਦਾਂ ਦਾ ਬਣਦਾ ਹੈ। ਅਗੇਤਰ, ਜਾਂ ਪਿਛੇਤਰ ਜੋੜਨੀ ਲਾ ਕੇ ਲਿਖਣਾ ਅਸ਼ੁਧ ਹੋਵੇਗਾ। (ਅਗੇਤਰ ਨਾਲ ਜੋੜਨੀ ਦੀ ਵਰਤੋਂ ਬਾਰੇ ਵੇਖੋ ਨਿਯਮ 12 (ਅ) ਵਿੱਚ ਨੋਟ।)

### 14. ਸ਼ਬਦਾਂ ਦੇ ਅਰੰਭ ਵਿੱਚ ਆਉਣ ਵਾਲੇ ਦੋਂਹ ਦੀਰਘ ਸੁਰਾਂ ਦੀ ਸਥਿਤੀ

(ੳ) ਅਜੋਕੇ ਪੰਜਾਬੀ ਉਚਾਰਨ ਦੀ ਇੱਕ ਹੋਰ ਰੁਚੀ ਵੀ ਜੋੜਾਂ ਨੂੰ ਪ੍ਰਭਾਵਿਤ ਕਰਦੀ ਹੈ। ਲਮੇਰੇ ਸ਼ਬਦਾਂ ਦੇ ਪਹਿਲੇ ਦੋਂਹ ਉਚਾਰਖੰਡਾਂ ਦੇ ਦੋਵੇਂ ਸੁਰ ਦੀਰਘ ਨਹੀਂ ਰਹਿੰਦੇ। ਸ਼ਬਦ 'ਮੋਟਾ' ਨੂੰ ਜੇ ਹੋਰ ਲਮੇਰਾ ਕਰਕੇ 'ਮੁਟਾਈ' ਬਣਾਇਆ ਜਾਵੇ ਤਾਂ ਪਹਿਲਾ ਸੁਰ ਦੀਰਘ(ੳ—ਹੋੜਾ) ਤੋਂ ਹ੍ਰਸਵ (ੳ—ਔਂਕੜ) ਹੋ ਜਾਏਗਾ। 'ਨੀਵਾਂ ਨੂੰ ਹੋਰ ਲੰਮਾ ਕਰਕੇ 'ਨਿਵਾਣ' ਵਿੱਚ ਪਹਿਲਾ ਸੁਰ ਦੀਰਘ ਤੋਂ ਹ੍ਰਸਵ ਹੋ ਗਿਆ ਹੈ। ਉਚਾਰਨ ਦੀ ਇਸ ਵਿਸ਼ੇਸ਼ਤਾ ਦੇ ਆਧਾਰ ਤੇ ਹੇਠਾਂ ਦਿੱਤੇ ਸ਼ਬਦ-ਜੋੜ ਠੀਕ ਮੰਨੇ ਗਏ ਹਨ :

ਅਕਾਸ਼, ਅਰਾਮ, ਅਜ਼ਾਦ, ਅਵਾਜ਼, ਇਮਾਨ, ਕਨੂੰਨ, ਚਲਾਕ, ਨਰਾਜ਼, ਪਜਾਮਾ, ਪਤਾਲ, ਬਦਾਮ, ਤਿਜ਼ਾਬ, ਨਿਲਾਮ, ਪਿਸ਼ਾਬ, ਸ਼ੁਕੀਨ, ਸੁਗਾਤ, ਗੁਦਾਮ, ਪੁਸ਼ਾਕ, ਆਦਿ।

(ਅ) ਪਰ ਜੇ ਦੀਰਘ ਤੋਂ ਹ੍ਰਸਵ ਸੁਰ ਬਦਲਣ ਨਾਲ ਸ਼ਬਦ ਦੇ ਅਰਥਾਂ ਵਿੱਚ ਫ਼ਰਕ ਪੈਂਦਾ ਹੋਵੇ ਤਾਂ ਦੀਰਘ ਸੁਰ ਕਾਇਮ ਰਹਿਣ ਦਿੱਤਾ ਜਾਵੇਗਾ। ਇਸ ਆਧਾਰ ਤੇ ਹੇਠ ਲਿਖੇ ਸ਼ਬਦਾਂ ਦੇ ਜੋੜ ਦੀਰਘ ਸੁਰ ਨਾਲ ਹੀ ਠੀਕ ਮੰਨੇ ਗਏ :

ਆਸਾਰ (=ਚਿੰਨ੍ਹ), ਆਕਾਰ, ਆਚਾਰ, ਆਧਾਰ*

(ੲ) ਇਸ ਨਿਯਮ ਵਿਚ ਹੋਰ ਕੁਝ ਛੋਟਾਂ ਵੀ ਰੱਖੀਆਂ ਗਈਆਂ :

(i) ਸ਼ਬਦ 'ਈਸਾਈ' ਦੇ ਏਹੋ ਜੋੜ ਸ੍ਵੀਕਾਰ ਕੀਤੇ ਗਏ, ਕਿਉਂਕਿ 'ਈਸਾਈ' ਦਾ ਵਿਕਾਸ 'ਈਸਾ' ਤੋਂ ਹੋਇਆ ਹੈ।

(ii) 'ਸ਼ਤਾਨ' (=ਸ਼ਰਾਰਤੀ) ਤੇ 'ਸ਼ੈਤਾਨ' (=Satan, devil) ਦੋ ਵੱਖ-ਵੱਖ ਸ਼ਬਦ ਮੰਨੇ ਗਏ।

(iii) 'ਹੈਰਾਨ' ਤੇ 'ਵੈਰਾਨ' ਦੇ ਵੀ ਇਹੋ ਜੋੜ ਕਾਇਮ ਰੱਖਣ ਦਾ ਫ਼ੈਸਲਾ ਕੀਤਾ ਗਿਆ।

(iv) ਇਹ ਵੀ ਪ੍ਰਵਾਨ ਕੀਤਾ ਗਿਆ ਕਿ ਦੂਜੀਆਂ ਭਾਸ਼ਾਵਾਂ ਵਿੱਚੋਂ ਨਵੇਂ ਲਏ ਜਾਣ ਵਾਲੇ ਸ਼ਬਦਾਂ ਉੱਤੇ ਦੀਰਘ ਸੁਰ ਨੂੰ ਹ੍ਰਸਵ ਕਰਨ ਵਾਲਾ ਨਿਯਮ ਲਾਗੂ ਨਹੀਂ ਹੋਵੇਗਾ।

### 15. ਕੁਝ ਵਿਸ਼ੇਸ਼ ਅਗੇਤਰ

(ੳ) ਪੰਜਾਬੀ ਵਿੱਚ ਵਰਤੇ ਜਾਣ ਵਾਲੇ ਹਠ ਲਿਖੇ ਸੰਸਕ੍ਰਿਤ ਅਗੇਤਰਾਂ ਦਾ ਮੂਲ ਰੂਪ ਕਾਇਮ ਰੱਖਿਆ ਜਾਏਗਾ, ਭਾਵੇਂ ਇਹਨਾਂ ਵਿੱਚੋਂ ਕੁਝ 'ਕੁ ਦਾ ਰੂਪ ਪੰਜਾਬੀ ਉਚਾਰਨ ਦੇ ਅਨੁਕੂਲ ਨਹੀਂ :

ਅਨੁ- ਜਿਵੇਂ : ਅਨੁਸਾਰ, ਅਨੁਕੂਲ, ਅਨੁਭਵ ਆਦਿ ਵਿੱਚ।

ਅਤਿ- ਜਿਵ : ਅਤਿਅਧਿਕ, ਅਤਿਅੰਤ, ਅਤਿਰਿਕਤ, ਅਤਿਸਾਰ ਆਦਿ ਵਿੱਚ।

ਅਧਿ- ਜਿਵੇਂ : ਅਧਿਕਾਰ, ਅਧਿਨਾਇਕ, ਅਧਿਨਿਯਮ ਆਦਿ ਵਿੱਚ।

ਪ੍ਰਤਿ- ਜਿਵੇਂ : ਪ੍ਰਤਿਕਿਰਿਆ, ਪ੍ਰਤਿਕੂਲ, ਪ੍ਰਤਿਨਿਧ, ਆਦਿ ਵਿੱਚ।

ਪਰਿ- ਜਿਵੇਂ : ਪਰਿਣਾਮ, ਪਰਿਤਿਆਗ, ਪਰਿਭਾਸ਼ਾ ਆਦਿ ਵਿੱਚ।

ਪ੍ਰ- ਜਿਵੇਂ : ਪ੍ਰਤੱਖ; ਪ੍ਰਸ਼ਾਸਕ; ਪ੍ਰਸ਼ੰਸਾ ਆਦਿ ਵਿੱਚ।

ਸੰ- ਜਿਵੇਂ : ਸੰਬੰਧ, ਸੰਪੂਰਨ, ਸੰਦਿਗਧ ਆਦਿ ਵਿੱਚ।

ਪਰ **'ਪਰਵਾਰ'** ਤੇ **'ਪਰਕਰਮਾ'** ਦੇ ਏਹੋ ਜੋੜ ਰੱਖਣ ਦਾ ਫ਼ੈਸਲਾ ਕੀਤਾ ਕਿਉਂਕਿ ਇਹਨਾਂ ਦਾ ਇਸ ਰੂਪ ਵਾਲਾ ਪੰਜਾਬੀ ਉਚਾਰਨ ਸਥਿਰ ਹੋ ਚੁਕਾ ਹੈ।

(ਅ) ਚਾਰ ਦੇ ਅਰਥਾਂ ਵਾਲਾ ਅਗੇਤਰ ਚੁ- ਅਤੇ ਦੋ ਦੇ ਅਰਥਾਂ ਵਾਲਾ ਦੁ- ਔਂਕੜ ਨਾਲ ਲਿਖਿਆ ਜਾਏਗਾ :

ਚੁਗਾਨ, ਚੁਤਰਫ਼ੀ, ਚੁਬਾਰਾ, ਚੁਰਾਹਾ, ਆਦਿ; ਦੁਆਬਾ, ਦੁਨਾਲ਼ੀ, ਦੁਪਹਿਰ, ਦੁਬਾਰਾ, ਦੁਵੱਲੀ, ਆਦਿ।

(ੲ) ਸੰਸਕ੍ਰਿਤ 'ਆਤਮ' ਤੇ 'ਸ੍ਵ' ਅਗੇਤਰ ਦੇ ਰੂਪ ਵਿੱਚ ਮੁੱਖ ਸ਼ਬਦ ਨਾਲ ਜੁੜਵੇਂ ਲਿਖੇ ਜਾਣਗੇ।

ਆਤਮਹੱਤਿਆ, ਆਤਮਗਿਆਨ, ਆਤਮ-ਰੱਖਿਆ;

**ਸੰਸਕ੍ਰਿਤ 'ਸ੍ਵ' ਦਾ ਪੰਜਾਬੀ ਰੂਪ 'ਸ੍ਵੈ' ਮੰਨਿਆ ਗਿਆ।**

---

*[illegible] ਗਿਆ ਕਿ ਜਿਹੜੇ ਸ਼ਬਦ ਕੇਵਲ ਪੜ੍ਹਿਆਂ-ਲਿਖਿਆਂ ਦੀ ਭਾਸ਼ਾ ਵਿੱਚ ਹੀ ਵਰਤੇ ਜਾਂਦੇ ਹਨ, ਉਹਨਾਂ ਦੇ ਦੋਵੇਂ ਦੀਰਘ ਸੁਰ ਕਾਇਮ ਰੱਖੇ [illegible] ਆਧਾਰ ਤੇ ਤਜਵੀਜ਼, ਤਾਲੀਮ, ਤਾਜ਼ੀਮ, ਤਾਬੂਤ, ਤਾਰੀਫ਼ ਆਦਿ ਏਵੇਂ ਹੀ (ਅਰਥਾਤ ਪਹਿਲਾ ਕੰਨਾ ਕਾਇਮ ਰੱਖਕੇ) ਠੀਕ ਮੰਨੇ ਗਏ।

ਸ੍ਵੈਸਿੱਧ, ਸ੍ਵੈਮਾਣ, ਸ੍ਵੈਰੱਖਿਆ ਆਦਿ ।

(ਸ) ਫ਼ਾਰਸੀ 'ਕਮ' ਤੇ 'ਬੇ' ਅਗੇਤਰ ਵਜੋਂ ਜੁੜਵੇਂ ਲਿਖੇ ਜਾਣਗੇ :

ਕਮਜ਼ੋਰ, ਕਮਦਿਲ;

ਬੇਅਸਰ, ਬੇਅਕਲ, ਬੇਆਸ, ਬੇਅੰਤ, ਬੇਡੌਲ ਆਦਿ ।

ਪਰ– 'ਕਮ–ਉਮਰ' ਤੇ 'ਕਮ–ਅਕਲ' ਵਿੱਚ ਨਿਯਮ 12 (ਅ) ਵਿੱਚ ਦਿੱਤੇ ਨੋਟ ਦੇ ਆਧਾਰ ਤੇ ਜੋੜਨੀ ਲੱਗੇਗੀ ।

(ਹ) ਅੰਗਰੇਜ਼ੀ 'ਸਬ' (sub) ਤੇ 'ਹੈੱਡ' (head) ਵੀ ਜਦੋਂ ਪੰਜਾਬੀ ਵਿੱਚ ਅਗੇਤਰ ਵਜੋਂ ਵਰਤੇ ਜਾਣ, ਜੁੜਵੇਂ ਲਿਖੇ ਜਾਣਗੇ :

ਸਬਇਨਸਪੈਕਟਰ, ਸਬਜੱਜ, ਹੈੱਡਕਲਰਕ, ਹੈੱਡਗ੍ਰੰਥੀ ਆਦਿ ।

(ਕ) ਗਿਣਤੀਬੋਧਕ ਵਿਸ਼ੇਸ਼ਣ ਜਦੋਂ ਨਾਂਵ ਨਾਲ ਮਿਲ ਕੇ ਵੱਖਰਾ ਸ਼ਬਦ ਬਣਾਉਣ, ਉਦੋਂ ਉਹ ਅਗੇਤਰ ਸਮਝੇ ਜਾਣਗੇ ਅਤੇ ਨਾਂਵ ਦੇ ਨਾਲ ਜੁੜਵੇਂ ਲਿਖੇ ਜਾਣਗੇ :

ਇਕਸਾਰ,* ਇਕਜਾਨ, ਇਕਤਰਫ਼ਾ, ਇਕਧਰ, ਦੁਵੱਲੀ, ਦੁਬਾਰਾ, ਤਿਤੁਕਾ, ਤਿਲੜਾ ਸਤਲੜਾ, ਬਾਰਾਂਸਿੰਗਾ, ਬਾਰਾਂਦਰੀ, ਆਦਿ ।

16. **ਕੁਝ ਪਿਛੇਤਰ**

(ੳ) ਸੰਸਕ੍ਰਿਤ 'ਕਾਰ' ਤੇ 'ਸ਼ਾਲਾ' (ਪੰਜਾਬੀ ਸ਼ਾਲਾ/ਸਾਲਾ) ਅਤੇ ਫ਼ਾਰਸੀ 'ਖ਼ਾਨਾ' ਪਿਛੇਤਰ ਵਜੋਂ ਨਾਂਵ ਦੇ ਨਾਲ ਜੋੜ ਕੇ ਲਿਖੇ ਜਾਣਗੇ :

ਕਹਾਣੀਕਾਰ, ਕਲਾਕਾਰ; ਗਊਸ਼ਾਲਾ, ਧਰਮਸਾਲਾ; ਹਥਿਆਰਖ਼ਾਨਾ, ਗ਼ੁਸਲਖ਼ਾਨਾ ਆਦਿ ।

(ਅ) *ਸੰਸਕ੍ਰਿਤ ਪਿਛੇਤਰ 'ਤ੍ਵ' ਦਾ ਪੰਜਾਬੀ ਰੂਪ '—ਤਵ ਮੰਨਿਆ ਗਿਆ, ਜਿਵੇਂ :*

ਮਹੱਤਵ, ਵਿਅਕਤਿਤਵ, ਅਸਤਿਤਵ ਵਿੱਚ ।

(ੲ) *ਸੰਸਕ੍ਰਿਤ '—ਹੀਨ' ਦਾ ਪੰਜਾਬੀ ਉਚਾਰਨ '—ਹੀਣ'* ਹੈ, ਇਸ ਦਾ ਏਹੋ ਰੂਪ ਠੀਕ ਮੰਨਿਆ ਗਿਆ, ਜਿਵੇਂ : ਅੰਗਹੀਣ, ਸੁਰਹੀਣ, ਗੁਣਹੀਣ, ਰਸਹੀਣ, ਆਦਿ ਵਿੱਚ ।

(ਸ) —ਦਾਇਕ, —ਦਾਈ, —ਬੋਧਕ, —ਵਾਚਕ, —ਵਾਚੀ ਪਿਛੇਤਰ ਵਜੋਂ ਨਾਂਵ ਨਾਲ ਜੋੜਕੇ ਲਿਖੇ ਜਾਣਗੇ ।

ਸਿੱਖਿਆਦਾਇਕ/ਸਿਖਿਆਦਾਈ,ਸੁਖਦਾਇਕ/ਸੁਖਦਾਈ, ਗਿਣਤੀਬੋਧਕ, ਸੰਖਿਆਵਾਚਕ ਸੰਖਿਆਵਾਚੀ ਆਦਿ ।

(ਹ) ਸੁੰਦਰਤਾ/ਸੁੰਦਰਤਾਈ, ਮੂਰਖਤਾ/ਮੂਰਖਤਾਈ ਵਰਗੇ ਸ਼ਬਦਾਂ ਵਿੱਚੋਂ-'ਤਾ' ਅੰਤਿਕ ਰੂਪ (ਸੁੰਦਰਤਾ, ਮੂਰਖਤਾ) ਨੂੰ ਪ੍ਰਮਾਣਿਕ ਮੰਨਿਆ ਗਿਆ ਹੈ । ਪਰੰਤੂ ਪ੍ਰਚਲਿਤ ਹੋ ਜਾਣ ਕਾਰਨ -'ਤਾਈ' ਅੰਤਿਕ ਰੂਪਾਂ (ਸੁੰਦਰਤਾਈ, ਮੂਰਖਤਾਈ) ਨੂੰ ਵੀ ਸ੍ਵੀਕਾਰ ਕਰ ਲਿਆ ਹੈ ।

17. **ਅਧਕ ਦੀ ਵਰਤੋਂ ਬਾਰੇ**

(ੳ) ਫ਼ੈਸਲਾ ਕੀਤਾ ਗਿਆ ਕਿ ਕੋਸ਼ ਵਿੱਚ ਉਚਾਰਨ ਅਨੁਸਾਰ ਅਧਕ ਜ਼ਰੂਰ ਲਾਈ ਜਾਏ, ਪਰ ਆਮ ਲਿਖਤਾਂ ਵਿੱਚ ਅਧਕ ਦੀ ਵਰਤੋਂ ਉੱਤੇ ਬਹੁਤਾ ਜ਼ੋਰ ਨਾ ਦਿੱਤਾ ਜਾਏ । ਹਾਂ, ਜਦੋਂ ਅਧਕ ਲੱਗਣ ਨਾਲ ਸ਼ਬਦ ਦੇ ਅਰਥਾਂ ਵਿੱਚ ਫ਼ਰਕ ਪੈਂਦਾ ਹੋਵੇ ਓਥੇ ਅਧਕ ਜ਼ਰੂਰ ਲਾਈ ਜਾਏ, ਜਿਵੇਂ 'ਸਤ' ਤੇ 'ਸੱਤ' ਵਿੱਚ, 'ਸੱਤੀ' ਤੇ 'ਸਤੀ' ਵਿੱਚ, 'ਘੁੱਟੀ' ਤੇ 'ਘੁਟੀ' ਵਿੱਚ, 'ਬੱਚੀ' ਤੇ 'ਬਚੀ' ਵਿੱਚ, 'ਰਤਾ' ਤੇ 'ਰੱਤਾ' ਵਿੱਚ, ਆਦਿ ।

(ਅ) ਅਧਕ ਵਾਲੇ ਸ਼ਬਦਾਂ ਦੇ ਉਚਾਰਨ ਦਾ ਵੱਖ-ਵੱਖ ਉਪ-ਭਾਸ਼ਾਵਾਂ ਵਿੱਚ ਚੋਖਾ ਫ਼ਰਕ ਹੈ । ਸ਼ਬਦ-ਜੋੜਾਂ ਵਿੱਚ ਅਧਕ ਦੀ ਵਰਤੋਂ ਲਈ ਪੂਰਬੀ ਪੰਜਾਬੀ (ਮਾਝੀ, ਮਲਵਈ ਆਦਿ) ਦੇ ਉਚਾਰਨ ਨੂੰ ਸਟੈਂਡਰਡ ਪੰਜਾਬੀ ਉਚਾਰਨ ਮੰਨਿਆ ਜਾਵੇਗਾ ।

(ੲ) 'ਸਪਸ਼ਟ', 'ਸਮਰਥ' ਤੇ ਏਸੇ ਰੂਪ ਵਾਲੇ ਹੋਰ ਸ਼ਬਦਾਂ ਵਿੱਚ ਉਚਾਰਨ ਸਪਸ਼ਟ ਕਰਨ ਲਈ ਅਧਕ ਦੀ ਵਰਤੋਂ ਕਰਨ ਬਾਰੇ ਵਿਚਾਰ ਕੀਤੀ ਗਈ । ਪਰ ਫ਼ੈਸਲਾ ਇਹ ਹੋਇਆ ਕਿ ਏਥੇ ਅਧਕ ਨਹੀਂ ਵਰਤੀ ਜਾ ਸਕਦੀ, ਕਿਉਂਕਿ ਅਧਕ ਦੀ ਵਰਤੋਂ ਓਥੇ ਹੁੰਦੀ ਹੈ ਜਿਥੇ ਮਗਰੋਂ ਦੁੱਤ-ਵਿਅੰਜਨ ਆਵੇ । ਇਹਨਾਂ ਸ਼ਬਦਾਂ ਵਿੱਚ ਦੁੱਤ-ਵਿਅੰਜਨ ਨਹੀਂ ਆਉਂਦਾ ।

18 **ਅਰਬੀ-ਫ਼ਾਰਸੀ ਮੂਲ ਦੇ ਕੁਝ ਸ਼ਬਦਾਂ ਦੇ ਜੋੜ**

ਸ਼ਹਿਜ਼ਾਦਾ ਸ਼ਨਾਖ਼ਤ, ਸਫ਼ੈਦ ਸੱਯਦ ਸ਼ਿਅਰ (شعر), ਸੁਬ੍ਹਾ, ਸੁਲ੍ਹਾ, ਜਗ੍ਹਾ ਸੁਹਬਤ ਸ਼ੁਹਰਤ, ਦਾਹਵਾ (دعوی), ਬਾਅਦ (بعد) ਵਜ੍ਹਾ (وجہ) ਵਾਇਦਾ (وعدہ) ।

ਹੋਰ ਵੇਖੋ 10 (ਸ) ਤੇ (ਹ)

19. **ਅੰਗਰੇਜ਼ੀ ਤੋਂ ਆਏ ਕਝ ਸ਼ਬਦਾਂ ਦੇ ਜੋੜ**

ਸਲੰਡਰ, ਸਲੂਟ, ਸੁਪਰਡੈਂਟ, ਸੈਕਟਰੀ, ਹੈਕਟਰ, ਡਵੀਜ਼ਨ (division) ।

20. ਅੰਗਰੇਜ਼ੀ ਸ਼ਬਦਾਂ jet, net, set ਦੇ ਵਿਚਾਲੇ ਆਏ ਸ੍ਵਰ 'e' ਨੂੰ ਗੁਰਮੁਖੀ ਵਿੱਚ ਅੰਕਿਤ ਕਰਨ ਲਈ ਦੁਲਾਵਾਂ ਨਾਲ ਅਧਕ ਲਾਉਣੀ ਸ੍ਵੀਕਾਰ ਕੀਤੀ ਗਈ :

ਸੈੱਟ, ਜੈੱਟ, ਨੈੱਟ

21. ਜਿੱਥੇ ਬਲ (stress) ਅਤੇ ਨਾਸਿਕਤਾ ਦੋਵੇਂ ਆਉਣ ਜਿਵੇਂ ਟੈਂਟ, ਸੈਂਟ, ਸੈਂਟਰ, ਆਦਿ ਉਥੇ ਦੁਲਾਵਾਂ ਨਾਲ ਕੇਵਲ ਬਿੰਦੀ ਲੱਗੇਗੀ । ਪਹਿਲੀ ਐਡੀਸ਼ਨ ਵਿੱਚ ਅਜਿਹੇ ਉਚਾਰਨ ਨੂੰ ਅੰਕਿਤ ਕਰਨ ਲਈ ਦੁਲਾਵਾਂ ਨਾਲ ਅੱਧਕ ਉਪਰ ਬਿੰਦੀ ( ੱਂ ) ਦਾ ਚਿੰਨ੍ਹ ਲਾਇਆ ਗਿਆ ਸੀ । ਪਰੰਤੂ ਦੂਜੀ ਐਡੀਸ਼ਨ ਤਿਆਰ ਕਰਨ ਸਮੇਂ ਸਲਾਹਕਾਰ ਕਮੇਟੀ ਨੇ

*ਇਹਨਾਂ ਸ਼ਬਦਾਂ ਦੇ ਉਚਾਰਨ ਵਿੱਚ 'ਇੱਕ' ਦੀ ਅਧਕ ਉੱਡ ਜਾਂਦੀ ਹੈ ।

ਫ਼ੈਸਲਾ ਕੀਤਾ ਕਿ ਇਹ ਚਿੰਨ੍ਹ ਦੇਵਨਾਗਰੀ ਲਿਪੀ ਦੇ ਚਿੰਨ੍ਹ ਚੰਦਰਬਿੰਦੂ ਨਾਲ ਮਿਲਦਾ ਹੈ । ਜਿਸ ਕਾਰਨ ਭੁਲੇਖੇ ਦੀ ਗੁੰਜਾਇਸ਼ ਹੋ ਸਕਦੀ ਹੈ । ਇਸ ਲਈ ਦੂਜੀ ਐਡੀਸ਼ਨ ਵਿੱਚ ਅਜਿਹੀ ਸਥਿਤੀ ਵਿੱਚ ਕੇਵਲ ਦੁਲਾਵਾਂ ਨਾਲ ਬਿੰਦੀ ਲਾਉਣੀ ਸ੍ਵੀਕਾਰ ਕੀਤੀ ਗਈ ।

22. **ਨਾ, ਨਾਹ ਆਦਿ ਦੇ ਜੋੜ**
    ਨਾਂ—(ਤੇਰਾ ਨਾਂ ਕੀ ਹੈ ?)
    ਨਾ—(ਤੂੰ ਨਾ ਜਾ)
    ਨਾਂਹ—(ਉਸ ਨੇ ਨਾਂਹ ਕਰ ਦਿੱਤੀ)
23. **ਸੰਸਕ੍ਰਿਤ ਸ੍ਰੋਤ ਦੇ ਕੁਝ ਸ਼ਬਦਾਂ ਦੇ ਜੋੜ**
    ਅਪੱਛਰਾਂ, ਸੰਦਰਭ, ਸੱਭਿ (ਸਭ੍ਯ), ਸਵੱਯ, ਦਵੱਯਾ, ਦਿਆਲੂ, ਨਿਆਇ-ਸ਼ਾਸਤਰ, ਪ੍ਰਤਿਯੋਗਤਾ । ਹੋਰ ਵੇਖੋ 10 (ਕ) ਤੇ (ਖ), 11 (ੳ) ਤੇ 12
24. ਕੁਝ ਕਿਰਿਆਵਾਂ ਦੇ ਦੋ ਦੋ ਰੂਪ ਬੋਲ-ਚਾਲ ਵਿੱਚ ਪ੍ਰਚਲਿਤ ਹਨ —ਇੱਕ 'ਵ' ਵਾਲਾ ਤੇ ਦੂਜਾ ਕਿਸੇ ਸੁਰ ਵਾਲਾ ਜਿਵੇਂ :

| **'ਵ' ਵਾਲਾ ਰੂਪ** | **ਸੁਰ ਵਾਲਾ ਰੂਪ** |
|---|---|
| ਤੂੰ ਜਾਵੇਂਗਾ | ਤੂੰ ਜਾਏਂਗਾ |
| ਤੁਸੀਂ ਜਾਵੋਗੇ | ਤੁਸੀਂ ਜਾਓਗੇ |
| ਉਹ ਜਾਵੇਗਾ | ਉਹ ਜਾਏਗਾ (ਆਦਿ) |

ਇਹਨਾਂ ਵਿੱਚੋਂ ਕੋਸ਼ ਵਿੱਚ ਇਕਸਾਰਤਾ ਰੱਖਣ ਲਈ ਸਿਰਫ਼ ਸੁਰ ਵਾਲਾ ਰੂਪ 'ਜਾਏਂਗਾ'; 'ਜਾਓਗੇ' 'ਜਾਏਗਾ' ਆਦਿ ਹੀ ਰੱਖੇ ਗਏ ਹਨ । ਪਰ ਸ੍ਵੀਕਾਰ ਕੀਤਾ ਗਿਆ ਹੈ ਕਿ 'ਵ' ਵਾਲਾ ਰੂਪ ਵੀ ਗਲਤ ਨਹੀਂ ।

25. ਕੁਝ ਸ਼ਬਦਾਂ ਦੇ ਅੰਤਿਮ ਸੁਰ (ਕੰਨਾ, ਬਿਹਾਰੀ ਆਦਿ) ਦਾ ਲਮਕਾਅ (ਲਮਾਈ) ਸਧਾਰਨ ਨਾਲੋਂ ਜ਼ਿਆਦਾ ਹੈ । ਜਿਸ ਕਾਰਨ ਕੁਝ ਹਾਲਤਾਂ ਵਿੱਚ ਵਿਆਕਰਨਿਕ ਨਿਯਮ ਬਦਲ ਜਾਂਦੇ ਹਨ ਜਿਵੇਂ; 'ਘੋੜਾ', 'ਮੁੰਡਾ', 'ਗੱਡਾ', ਆਦਿ ਦਾ ਬਹੁਵਚਨ, ਕ੍ਰਮਵਾਰ, 'ਘੋੜੇ', 'ਮੁੰਡੇ', 'ਗੱਡੇ' ਹੈ ਪਰੰਤੂ 'ਭਰਾ', 'ਤਲਾ' ਦੇ ਅੰਤ ਵਿੱਚ ਵੀ ਭਾਵੇਂ ਕੰਨਾ ਆਉਂਦਾ ਹੈ ਪਰ ਇਹਨਾਂ ਦਾ ਬਹੁਵਚਨ 'ਭਰੇ', 'ਤਲੇ' ਨਹੀਂ ਬਣਦਾ । ਕਾਰਨ ਇਹ ਹੈ ਕਿ 'ਭਰਾ', 'ਤਲਾ' ਦਾ ਅੰਤਿਮ ਕੰਨਾ, 'ਘੋੜਾ', 'ਮੁੰਡਾ' ਆਦਿ ਦੇ ਅੰਤਿਮ ਕੰਨੇ ਤੋਂ ਲੰਮੇਰਾ ਹੈ, ਸੋ ਇਸ ਵਾਧੂ ਲਮਕਾਅ ਦੀ ਵਿਆਕਰਨਿਕ ਮਹੱਤਤਾ ਹੈ । ਇਸ ਲਈ ਲਮਕਾਅ ਨੂੰ ਅੰਕਿਤ ਕਰਨ ਵਾਸਤੇ ਅਜਿਹੇ ਸ਼ਬਦਾਂ ਦੇ ਅੰਤ ਵਿਚ 'ਅ' ਪਾਇਆ ਗਿਆ ਹੈ । ਜਿਵੇਂ : 'ਭਰਾਅ', 'ਤਲਾਅ', 'ਜੀਅ' (ਜੀਅ-ਜੰਤ) 'ਸੇਅ' (ਸੇਬ) 'ਦੇਅ' (ਦੇਵ) ਆਦਿ ।

    ਪਰ ਇਸ ਨਿਯਮ ਵਿੱਚ ਕੁਝ ਛੋਟਾਂ ਦੇਣੀਆਂ ਪਈਆਂ ਹਨ ਜਿਵੇਂ: ਕਾਂ, ਗਾਂ, ਛਾਂ, ਨਾਂ (ਨਾਂਵ), ਮਾਂ, ਛਾਂ, ਲਾਂ, ਪਾ (ਪਾਈਆ) ਆਦਿ ਇੱਕ-ਅੱਖਰੀ ਨਾਵਾਂ ਦੇ ਪਿੱਛੇ ਇਹ 'ਅ' ਨਹੀਂ ਪਾਇਆ, ਕਿਉਂਕਿ ਅਜਿਹੇ ਸ਼ਬਦਾਂ ਨੂੰ ਹੋਰ ਕੁਝ ਉਚਾਰਿਆ ਹੀ ਨਹੀਂ ਜਾ ਸਕਦਾ । 'ਅ' ਲਾਉਣ ਤੋਂ ਬਿਨਾਂ ਵੀ ਇਹਨਾਂ ਦਾ ਉਚਾਰਨ ਉਹੋ ਹੀ ਰਹਿੰਦਾ ਹੈ । ਪਰ ਜੇ ਕਿਸੇ ਇੱਕ-ਅੱਖਰੀ ਨਾਂਵ ਦੇ ਦੋ ਉਚਾਰਨ ਹੋਣ—ਇੱਕ ਲਮਕਾ ਵਾਲਾ ਤੇ ਇੱਕ ਲਮਕਾ ਰਹਿਤ ਤਾਂ ਉਥੇ ਲਮਕਾ ਨੂੰ ਅੰਕਿਤ ਕਰਨ ਲਈ 'ਅ' ਲਾਇਆ ਗਿਆ ਹੈ । ਜਿਵੇਂ : ਦੇਅ (ਦੇਵ), ਜੀਅ (ਜੀਅ-ਜੰਤ), ਦਾਅ (: ਦਾਅ ਲਾਇਆ) ਆਦਿ ਦੇ ਅੰਤ ਵਿੱਚ 'ਅ' ਪਾਇਆ ਗਿਆ ਹੈ । ਪਰੰਤੂ ਇਹ ਐੜਾ ਕੇਵਲ ਨਾਵਾਂ ਦੇ ਵਾਧੂ ਲਮਕਾਅ ਨੂੰ ਅੰਕਿਤ ਕਰਨ ਵਾਸਤੇ ਹੀ ਲਾਇਆ ਗਿਆ ਹੈ । ਕੁਝ ਕਿਰਿਆਵਾਂ ਵਿੱਚ ਵੀ ਅਜਿਹਾ ਲਮਕਾਅ ਆਉਂਦਾ ਹੈ, ਪਰ ਉਥੇ ਇਹ ਐੜਾ ਨਹੀਂ ਲਾਇਆ ਗਿਆ । ਕਿਉਂਕਿ ਇੰਞ ਐੜਾ ਲਾਉਣ ਨਾਲ ਕਈ ਹੋਰ ਸਮੱਸਿਆਵਾਂ ਪੈਦਾ ਹੁੰਦੀਆਂ ਹਨ ।*

26. ਸ਼ਬਦ ਦੇ ਸੰਖਿਪਤ ਰੂਪਾਂ (abbreviations) ਵਿੱਚ ਅੱਖਰ ਨੂੰ ਲੱਗੀ ਮਾਤਰਾ, ਅੱਖਰ ਦੇ ਨਾਲ ਅੰਕਿਤ ਕੀਤੀ ਜਾਵੇ ਅਤੇ ਪਿੱਛੇ ਸਿਰਫ ਇੱਕ ਬਿੰਦੀ ਲਾਈ ਜਾਵੇ । ਜਿਵੇਂ :

| **ਮੂਲ ਰੂਪ** | **ਸੰਖਿਪਤ ਰੂਪ** |
|---|---|
| ਪੰਜਾਬੀ ਯੂਨੀਵਰਸਿਟੀ ਪਟਿਆਲਾ | ਪੰ. ਯੂ. ਪ. |
| ਭਾਸ਼ਾ ਵਿਭਾਗ ਪੰਜਾਬ | ਭਾ. ਵਿ. ਪੰ. |
| ਸਰਦਾਰ ਕਸਰ ਸਿੰਘ | ਸ. ਕੇ. ਸਿੰ. |

ਪਰੰਤੂ ਅੰਗਰੇਜ਼ੀ ਦੇ ਕੁਝ ਸ਼ਬਦਾਂ ਦਾ ਸੰਖਿਪਤ ਰੂਪ ਦੋ ਅੱਖਰਾਂ ਦੇ ਜੋੜ ਨਾਲ ਬਣਦਾ ਹੈ ਜਿਵੇਂ M.Sc.,Ph.D. ਆਦਿ । ਪੰਜਾਬੀ ਵਿੱਚ ਅਜਿਹੇ ਸੰਖਿਪਤ ਰੂਪ ਜੋੜਨੀ ਪਾ ਕੇ ਲਿਖੇ ਜਾਂਦੇ ਹਨ । ਜਿਵੇਂ : ਐਮ.ਐੱਸ-ਸੀ., ਪੀ-ਐੱਚ.ਡੀ. ਆਦਿ ।

27. ਕੁਝ ਥੋੜੇ ਜਿਹੇ ਸ਼ਬਦਾਂ ਦੇ ਦੋ-ਦੋ ਜੋੜ ਪ੍ਰਵਾਨ ਕੀਤੇ ਗਏ, ਕਿਉਂਕਿ ਦੋਵੇਂ ਰੂਪ ਨਾਲੋ-ਨਾਲ ਪ੍ਰਚਲਿਤ ਹਨ :
    ਸੰਗਤਰਾ/ਸੰਤਰਾ, ਸੁੱਜਾ/ਸੁੱਜਿਆ, ਸੰਥਿਆ/ਸੰਥਾ, ਸ਼ਮਸ਼ੀਰ/ਸ਼ਮਸ਼ੇਰ, ਸੁਰਗ/ਸ੍ਵਰਗ, ਠਾਣਾ/ਥਾਣਾ, ਠਾਣੇਦਾਰ/ਥਾਣੇਦਾਰ, ਦਿੰਦਾ/ਦੇਂਦਾ, ਬੁਰਿਆਈ/ਬੁਰਾਈ ।
28. **ਕੁਝ ਫੁੱਟਕਲ ਜੋੜ**
    ਸੱਤਾ=(ਸ਼ਕਤੀ, ਸਮਰਥਾ), ਸਤਿਕਾਰ, ਸਪਸ਼ਟ, ਸਮਰਥ, ਸਮੁਦਾਇ, ਸਰਹੰਦ, ਸਰਨਾਵਾਂ, ਸਰੋਪਾ, ਸਲ੍ਹਾਬਾ, ਸ੍ਵਾਧ ਸ੍ਰੀ, ਸ੍ਰੀਮਤੀ, ਸ੍ਰੀਮਾਨ, ਸ੍ਰੋਤਾ, ਸਿੰਘਾਪੁਰ, ਸਿਮਰਤੀ (=ਯਾਦ), ਸਿਮ੍ਰਿਤੀ (=ਧਰਮ ਗ੍ਰੰਥ), ਸਿਰ੍ਹਾਣਾ, ਸੁਲੱਪ, ਹਨੇਰੀ, ਹਾੜ (=ਹਾੜਨ, ਅਰਥਾਤ ਮਾਪਣ ਦੀ ਕਿਰਿਆ), ਹਾੜ੍ਹ (ਮਹੀਨਾ) ।

*ਕੋਸ਼ ਦੀ ਪਹਿਲੀ ਐਡੀਸ਼ਨ ਵਿੱਚ ਲਮਕਾਅ ਨੂੰ ਅੰਕਿਤ ਕਰਨ ਵਾਲਾ ਇਹ ਐੜਾ ਨਹੀਂ ਲਾਇਆ ਗਿਆ । ਕਿਉਂਜੋ ਕਮੇਟੀ ਨੇ ਇਹ ਫ਼ੈਸਲਾ ਪਹਿਲੀ ਐਡੀਸ਼ਨ ਛਪ ਜਾਣ ਤੋਂ ਪਿੱਛੋਂ ਕੀਤਾ ਹੈ ।

## *ਕੋਸ਼ ਦੀ ਬਣਤਰ ਬਾਰੇ ਵਿਸ਼ੇਸ਼ ਜਾਣਕਾਰੀ*

'ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼' ਤਿਆਰ ਕਰਨ ਦੇ ਮੁੱਖ ਦੋ ਮੰਤਵ ਹਨ—ਪੰਜਾਬੀ ਸ਼ਬਦਾਂ ਦੇ ਜੋੜਾਂ (spellings) ਵਿੱਚ ਇਕਸਾਰਤਾ ਲਿਆਉਣੀ ਅਤੇ ਪੰਜਾਬੀ ਸ਼ਬਦਾਂ ਤੇ ਸ਼ਬਦ-ਰੂਪਾਂ ਦਾ ਭੰਡਾਰ ਇਕੱਠਾ ਕਰਨਾ। ਜਿੱਥੇ ਕੋਸ਼ਕਾਰੀ ਦੇ ਕੰਮ ਲਈ ਭਾਸ਼ਾ ਦੀ ਡੂੰਘੀ ਸੂਝ, ਸ਼ਬਦਾਵਲੀ ਦੇ ਭਰਪੂਰ ਗਿਆਨ ਅਤੇ ਭਾਸ਼ਾ ਦੀ ਵਰਤੋਂ ਵਿੱਚ ਮੁਹਾਰਤ ਹੋਣੀ ਲਾਜ਼ਮੀ ਹੈ, ਉੱਥੇ ਭਾਸ਼ਾ-ਵਿਗਿਆਨਿਕ ਪੱਖ ਦੇ ਗਿਆਨ ਦੀ ਵੀ ਬੜੀ ਲੋੜ ਹੈ। ਇਸ ਕੋਸ਼ ਨੂੰ ਤਿਆਰ ਕਰਨ ਸਮੇਂ ਜਿਹੜੀਆਂ ਸਾਵਧਾਨੀਆਂ ਵਰਤੀਆਂ ਗਈਆਂ ਹਨ, ਜਿਨ੍ਹਾਂ ਲੀਹਾਂ ਤੇ ਕੰਮ ਕੀਤਾ ਗਿਆ ਹੈ ਅਤੇ ਜਿਹੜੇ ਸਿਧਾਂਤ ਅਪਣਾਏ ਗਏ ਹਨ, ਪਾਠਕਾਂ ਨੂੰ ਇਨ੍ਹਾਂ ਬਾਰੇ ਜਾਣਕਾਰੀ ਦੇਣੀ ਜ਼ਰੂਰੀ ਜਾਪਦਾ ਹੈ।

**ਖ਼ਾਸ ਨੋਟ**

1. ਮੁੱਖ ਤੌਰ ਤੇ ਹਰ ਭਾਸ਼ਾ ਦੇ ਦੋ ਰੂਪ ਹੁੰਦੇ ਹਨ—ਸਾਹਿਤਕ ਭਾਸ਼ਾ ਤੇ ਬੋਲ-ਚਾਲ ਦੀ ਭਾਸ਼ਾ। ਇਸ ਕੋਸ਼ ਵਿੱਚ ਮਿਆਰੀ ਸਾਹਿਤ ਵਿੱਚ ਵਰਤੇ ਜਾਂਦੇ ਸ਼ਬਦਾਂ ਅਤੇ ਸ਼ਬਦ-ਰੂਪਾਂ ਨੂੰ ਹੀ ਅਪਣਾਇਆ ਗਿਆ ਹੈ। ਸਾਹਿਤਿਕ ਪੰਜਾਬੀ ਵਿੱਚ ਇੱਕ ਸ਼ਬਦ ਦੇ ਵੱਖ-ਵੱਖ ਵਿਦਵਾਨਾਂ ਵੱਲੋਂ ਵੱਖ ਵੱਖ-ਜੋੜ ਲਿਖੇ ਮਿਲਦੇ ਹਨ, ਪਰ ਇਸ ਕੋਸ਼ ਵਿੱਚ ਜੋੜਾਂ ਵਿੱਚ ਇਕਸਾਰਤਾ ਲਿਆਉਣ ਲਈ ਕੇਵਲ ਸ਼ਬਦਾਂ ਦੇ ਪ੍ਰਮਾਣਿਕ ਜੋੜ ਹੀ ਦਿੱਤੇ ਗਏ ਹਨ। ਉਪ-ਭਾਸ਼ਾਈ ਸ਼ਬਦ ਜੋ ਸਾਹਿਤਿਕ ਪੰਜਾਬੀ ਵਿੱਚ ਪ੍ਰਚਲਿਤ ਹੋ ਚੁੱਕੇ ਹਨ, ਜਾਂ ਹੋ ਰਹੇ ਹਨ, ਉਹ ਵੀ ਇਸ ਕੋਸ਼ ਵਿੱਚ ਅਪਣਾਏ ਗਏ ਹਨ।

2. ਸ਼ਬਦ-ਜੋੜ ਕਮੇਟੀ ਨੇ ਮਾਝੀ ਨੂੰ ਪੰਜਾਬੀ ਦਾ ਟਕਸਾਲੀ ਰੂਪ ਸਵੀਕਾਰ ਕੀਤਾ ਅਤੇ ਜਿਸ ਸ਼ਬਦ ਦੇ ਇੱਕ ਤੋਂ ਵੱਧ ਉਪਭਾਸ਼ਾਈ ਰੂਪ ਪ੍ਰਚਲਤ ਹਨ, ਉਥੇ ਮਾਝੀ ਰੂਪ ਅਪਣਾਇਆ ਗਿਆ ਹੈ। ਪਰੰਤੂ ਜਿੱਥੇ ਮਾਝੀ ਬੋਲਚਾਲ ਵਿੱਚ ਵੀ ਇਕ ਸ਼ਬਦ ਦੇ ਇੱਕ ਤੋਂ ਵਧੇਰੇ ਰੂਪ ਮਿਲਦੇ ਹਨ ਉਥੇ ਸਧਾਰਨ ਲੋਕਾਂ ਦੀ ਵਰਤੋਂ ਵਿੱਚ ਆਉਣ ਵਾਲਾ ਰੂਪ ਸ੍ਵੀਕਾਰ ਕੀਤਾ ਗਿਆ ਹੈ। ਉਦਾਹਰਣ ਵਜੋਂ ਮਾਝੇ ਵਿੱਚ ਕਈ ਲੋਕ [illegible] ਵੀ ਬੋਲਦੇ ਹਨ, ਪਰ ਕੋਸ਼ ਵਿੱਚ [illegible] ਰੂਪ ਮੰਨਿਆ ਗਿਆ ਹੈ। ਪਰ ਇਸ ਦਾ [illegible] ਕੋਸ਼ ਵਿੱਚ ਸਿਰਫ ਮਾਝੀ ਸ਼ਬਦਾਵਲੀ ਹੀ ਅਪਣਾਈ ਗਈ ਹੈ, ਸਗੋਂ ਦੂਜੀਆਂ ਉਪਭਾਸ਼ਾਵਾਂ ਦੇ ਸ਼ਬਦ ਵੀ ਕਾਫ਼ੀ ਮਾਤਰਾ ਵਿੱਚ ਸ਼ਾਮਲ ਹਨ। ਮਿਸਾਲ ਦੇ ਤੌਰ ਤੇ ਮਾਝੀ 'ਵੇਲਣਾ', 'ਜਨਾਨੀ' ਦੇ ਨਾਲ ਨਾਲ ਮਲਵਈ ('ਘੁਲਾੜੀ' ਅਤੇ 'ਤੀਵੀਂ' ਵੀ ਕੋਸ਼ ਵਿੱਚ ਮੌਜੂਦ ਹਨ। ਲਹਿੰਦੀ, ਪੁਆਧੀ, ਦੁਆਬੀ ਆਦਿ ਦੇ ਵੀ ਸਾਹਿਤ ਵਿੱਚ ਵਰਤੇ ਜਾਣ ਵਾਲੇ ਸ਼ਬਦ ਦਰਜ ਕੀਤੇ ਗਏ ਹਨ। ਕੁਝ ਹਾਲਤਾਂ ਵਿੱਚ ਮਾਝੀ ਰੂਪ ਨੂੰ ਤਿਆਗ ਕੇ ਮਲਵਈ (ਜਾਂ ਕਿਸੇ ਹੋਰ ਉਪਭਾਸ਼ਾ) ਦੇ ਸ਼ਬਦ-ਰੂਪਾਂ ਨੂੰ ਪ੍ਰਮਾਣਿਕ ਮੰਨਿਆ ਗਿਆ ਹੈ, ਜਿਵੇਂ ਮਾਝੀ 'ਯਾਰਾਂ' ਨੂੰ ਛੱਡ ਕੇ ਮਲਵਈ/ ਦੁਆਬੀ 'ਗਿਆਰਾਂ' ਅਪਣਾਇਆ ਹੈ। ਕੁਝ ਸ਼ਬਦਾਂ ਦਾ ਲਿੰਗ ਵੱਖ-ਵੱਖ ਉਪਭਾਸ਼ਾਵਾਂ ਵਿੱਚ ਵੱਖ ਵੱਖ ਹੈ। ਅਜਿਹੀ ਹਾਲਤ ਵਿੱਚ ਜਾਂ ਤਾਂ ਸ਼ਬਦ ਦੇ ਦੋਂਵੇਂ ਲਿੰਗ ਰੱਖੇ ਗਏ ਹਨ, ਤੇ ਜਾਂ ਫੁੱਟ-ਨੋਟ ਵਿੱਚ ਸਥਿਤੀ ਸਪਸ਼ਟ ਕਰ ਦਿੱਤੀ ਹੈ।

3. ਅਸ਼ਲੀਲ ਸ਼ਬਦਾਂ ਨੂੰ ਇਸ ਕੋਸ਼ ਵਿੱਚ ਰੱਖਣ ਤੋਂ ਸੰਕੋਚ ਕੀਤਾ ਗਿਆ ਹੈ। ਪਰੰਤੂ ਗੁੱਸੇ ਵਿਚ ਆ ਕੇ ਕਿਸੇ ਦੇ ਕਹੇ ਹੋਏ ਸ਼ਬਦਾਂ ਨੂੰ ਅਪਣਾਇਆ ਗਿਆ ਹੈ। ਅਜਿਹੇ ਅਸੱਭਿ ਸ਼ਬਦ ਜਿਨ੍ਹਾਂ ਤੋਂ ਸਮਾਜਿਕ ਤੌਰ ਤੇ ਹੀਣ-ਭਾਵਨਾ ਪ੍ਰਗਟ ਹੁੰਦੀ ਹੋਵੇ, ਇਸ ਕੋਸ਼ ਵਿੱਚ ਨਹੀਂ ਰੱਖੇ ਗਏ, ਜਿਵੇਂ 'ਹਿੰਦੂਓ' ਰੱਖਿਆ ਗਿਆ ਹੈ, ਪਰ 'ਹਿੰਦੂਆ' ਨਹੀਂ ਅਪਣਾਇਆ ਗਿਆ।

4. ਕੋਸ਼ ਵਿੱਚ ਪੰਜਾਬੀ ਦੇ ਹਰ ਸ਼ਬਦ ਦਾ ਹਰ ਵਿਆਕਰਨਿਕ (ਸਾਧਿਤ) ਰੂਪ (derivative) ਦਰਜ ਕੀਤਾ ਗਿਆ ਹੈ, ਕਿਉਂਕਿ ਸਾਹਿਤਿਕ ਭਾਸ਼ਾ ਵਿੱਚ ਸਿਰਫ ਮੁੱਖ ਸ਼ਬਦ ਹੀ ਨਹੀਂ ਵਰਤੇ ਜਾਂਦੇ, ਸਗੋਂ ਉਹਨਾਂ ਤੋਂ ਬਣਨ ਵਾਲੇ ਵਿਆਕਰਨਿਕ ਰੂਪ ਵੀ ਵਰਤੋਂ ਵਿੱਚ ਆਉਂਦੇ ਹਨ। ਇਸ ਲਈ ਹਰ ਸ਼ਬਦ ਦੇ ਹਰ ਵਿਆਕਰਨਿਕ ਰੂਪ ਦੇ ਜੋੜ ਨਿਸ਼ਚਿਤ ਕਰਨਾ ਅਵੱਸ਼ਕ ਸੀ। ਸਾਧਿਤ ਰੂਪਾਂ ਦੀ ਚੋਣ ਕਰਦਿਆਂ ਵਰਤੋਂ ਵਿੱਚ ਆਉਣ ਵਾਲੇ ਰੂਪਾਂ ਨੂੰ ਹੀ ਅਪਣਾਇਆ ਗਿਆ ਹੈ, ਭਾਵੇਂ ਵਿਆਕਰਨਿਕ ਪੱਖ ਤੋਂ ਇਸ ਦੇ ਕਈ ਹੋਰ ਰੂਪ ਵੀ ਬਣਦੇ ਹੋਣ। ਜਿਵੇਂ ਸੰਬੋਧਨੀ ਰੂਪ 'ਮੁੰਡਿਆ, ਕੁੜੀਓ, ਵਰਤੋਂ ਵਿੱਚ ਆਉਂਦੇ ਹਨ, ਅਤੇ ਇਸੇ ਲਿਹਾਜ਼ ਨਾਲ 'ਮੰਜੇ, ਘੋੜਿਓ' ਆਦਿ ਵਿਆਕਰਨਿਕ ਪੱਖ ਤੋਂ ਤਾਂ ਠੀਕ ਬਣਦੇ ਹਨ, ਪਰ ਵਰਤੇ ਨਹੀਂ ਜਾਂਦੇ। ਇਸ ਲਈ ਅਜਿਹੇ ਸ਼ਬਦ ਕੋਸ਼ ਵਿੱਚ ਨਹੀਂ ਅਪਣਾਏ ਗਏ।

ਸ਼ਬਦਾਂ ਦੀ ਚੋਣ ਸਮੇਂ ਹੋਰਨਾਂ ਦੇਸੀ ਅਤੇ ਵਿਦੇਸ਼ੀ ਭਾਸ਼ਾਵਾਂ ਤੋਂ ਵੀ ਸ਼ਬਦ ਲਏ ਗਏ ਹਨ। ਅੰਗਰੇਜ਼ੀ, ਫ਼ਾਰਸੀ, ਉਰਦੂ, ਸੰਸਕ੍ਰਿਤ ਆਦਿ ਤੋਂ ਪੰਜਾਬੀ ਭਾਸ਼ਾ ਨੇ ਕਾਫ਼ੀ ਸਾਰਾ ਸ਼ਬਦ-ਭੰਡਾਰ ਲਿਆ ਹੈ। ਇਹਨਾਂ ਸ਼ਬਦਾਂ ਨੂੰ ਉਸ ਰੂਪ ਵਿੱਚ ਅਪਣਾਉਣ ਦਾ ਜਤਨ

ਕੀਤਾ ਗਿਆ ਹੈ, ਜਿਸ ਵਿੱਚ ਇਹ ਪੰਜਾਬੀ ਭਾਸ਼ਾ ਦ ਸੁਭਾਅ ਦੇ ਅਨੁਕੂਲ ਆਮ ਬੋਲੇ ਜਾਂ ਵਰਤੇ ਜਾਂਦੇ ਹਨ। ਜਿਵੇਂ ਅੰਗਰੇਜ਼ੀ ਸ਼ਬਦ superintendent ਦਾ ਪੰਜਾਬੀ ਵਰਤੋਂ ਵਾਲਾ ਰੂਪ 'ਸੁਪਰਡੈਂਟ' ਹੈ, ਅਤੇ ਇਹੋ ਰੂਪ ਕੋਸ਼ ਵਿੱਚ ਅਪਣਾਇਆ ਗਿਆ ਹੈ। 'Hospital' ਨੂੰ ਹਸਪਤਾਲ ਰੱਖਿਆ ਗਿਆ ਹੈ। ਹੋਰ ਬਹੁਤ ਸਾਰੇ ਸ਼ਬਦਾਂ ਦੇ ਵੀ ਤਤਸਮ ਰੂਪ ਛੱਡ ਕੇ ਬੋਲ-ਚਾਲ ਵਾਲੇ ਤਦਭਵ ਰੂਪ ਅਪਣਾਏ ਗਏ ਹਨ, ਜਿਵੇਂ: ਅਜ਼ਾਦ, ਸਮਾਨ, ਅਕਾਸ਼, ਆਦਿ; ਪਰੰਤੂ ਦੂਜੀਆਂ ਭਾਸ਼ਾਵਾਂ ਤੋਂ ਲਏ ਗਏ ਸ਼ਬਦ, ਜਿਹੜੇ ਕੇਵਲ ਪੜ੍ਹਿਆਂ-ਲਿਖਿਆਂ ਜਾਂ ਵਿਦਵਾਨਾਂ ਦੀ ਵਰਤੋਂ ਵਿੱਚ ਹੀ ਹਨ, ਉਹਨਾਂ ਨੂੰ ਤਤਸਮ ਰੂਪ ਦੇ ਨੇੜੇ ਰੱਖਿਆ ਗਿਆ ਹੈ; ਜਿਵੇਂ ਤਾਖ਼ੀਰ, ਤਾਜ਼ੀਮ, ਤਾਸੀਰ, ਆਦਿ। ਅੰਗਰੇਜ਼ੀ, ਫ਼ਾਰਸੀ ਆਦਿ ਦੇ ਜਿਨ੍ਹਾਂ ਸ਼ਬਦਾਂ ਦੀ ਅੱਜ-ਕੱਲ੍ਹ ਲਿਖੀ ਜਾ ਰਹੀ ਸਾਹਿਤਿਕ ਪੰਜਾਬੀ ਵਿੱਚ ਵਰਤੇ ਜਾਣ ਦੀ ਸੰਭਾਵਨਾ ਨਹੀਂ, ਉਹਨਾਂ ਨੂੰ ਕੋਸ਼ ਵਿੱਚ ਰੱਖਣ ਤੋਂ ਸੰਕੋਚ ਕੀਤਾ ਗਿਆ ਹੈ।

6. ਕੋਸ਼ ਵਿੱਚ ਦੇਣ ਲਈ ਮੁੱਖ ਸ਼ਬਦ ਦੀ ਪਹਿਲਾਂ ਚੋਣ ਕੀਤੀ ਗਈ ਹੈ ਅਤੇ ਉਸ ਉਪਰੰਤ ਮੁੱਖ ਸ਼ਬਦ ਤੋਂ ਬਣਨ ਵਾਲੇ ਉਸ ਦੇ ਸਾਧਿਤ ਰੂਪ ਲੱਭੇ ਗਏ ਹਨ। ਮੁੱਖ ਸ਼ਬਦ ਤੋਂ ਲਿੰਗ, ਵਚਨ, ਕਾਰਕ ਨਾਲ ਬਣਨ ਵਾਲੇ ਉਸ ਦੇ ਸਾਧਿਤ ਰੂਪ ਜਾਂ ਵਿਆਕਰਨਿਕ ਭਿੰਨਤਾ ਨਾਲ ਇਹਨਾਂ ਤੋਂ ਬਣਨ ਵਾਲੇ ਸਾਧਿਤ ਰੂਪ, ਮੁੱਖ ਸ਼ਬਦ ਦੇ ਥੱਲੇ ਦਰਜ ਕੀਤੇ ਗਏ ਹਨ। ਮੁੱਖ ਸ਼ਬਦ ਨੂੰ ਮੋਟੇ ਟਾਈਪ ਵਿੱਚ ਅਤੇ ਸਾਧਿਤ ਰੂਪਾਂ ਨੂੰ ਬਰੀਕ ਟਾਈਪ ਵਿੱਚ ਰੱਖਿਆ ਗਿਆ ਹੈ। ਸਾਧਿਤ ਸ਼ਬਦਾਂ ਦੀ ਚੋਣ ਸਮੇਂ ਇਹਨਾਂ ਸ਼ਬਦਾਂ ਦੀ ਵਰਤੋਂ ਨੂੰ ਧਿਆਨ ਵਿੱਚ ਰੱਖਿਆ ਗਿਆ ਹੈ।

7. ਵਿਆਕਰਨਿਕ ਪੱਖ ਤੋਂ ਮੁੱਖ ਤੌਰ ਤੇ ਚਾਰ ਪ੍ਰਕਾਰ ਦੀਆਂ ਕਿਰਿਆਵਾਂ ਤੇ ਇਹਨਾਂ ਦੇ ਰੂਪ ਅਪਣਾਏ ਗਏ ਹਨ— 1. ਅਕਰਮਕ, 2. ਸਕਰਮਕ, 3. ਪ੍ਰੇਰਨਾਰਥਕ ਅਤੇ 4. ਦੋਹਰੀ ਪ੍ਰੇਰਨਾਰਥਕ। ਕਿਸੇ ਕਿਰਿਆ ਦੇ ਸਾਧਿਤ ਰੂਪਾਂ ਦੀ ਚੋਣ ਸਮੇਂ ਵਰਤੇ ਜਾ ਸਕਣ ਵਾਲੇ ਰੂਪ ਹੀ ਅਪਣਾਏ ਗਏ ਹਨ। ਕੁਝ ਕਿਰਿਆਵਾਂ ਦੇ ਕੇਵਲ ਤੀਜੇ ਪੁਰਖ ਦੇ ਰੂਪ ਹੀ ਬਣਦੇ ਹਨ, ਜਿਵੇਂ 'ਸੁਣਾ' ਤੋਂ। ਕੁਝ ਕਿਰਿਆਵਾਂ ਦੇ ਕੇਵਲ ਦੂਜੇ ਅਤੇ ਤੀਜੇ ਪੁਰਖ ਦੇ ਰੂਪ ਹੀ ਬਣਦੇ ਹਨ, ਜਿਵੇਂ, 'ਪਧਾਰਨਾ' 'ਬਰਾਜਣਾ' ਆਦਿ। 'ਸਿਧਾਰਨਾ' ਕਿਰਿਆ ਦੇ ਕੇਵਲ ਪੰਜ-ਚਾਰ ਰੂਪ ਹੀ ਬਣਦੇ ਹਨ। ਇਸ ਤਰ੍ਹਾਂ ਨਾਲ ਸ਼ਬਦਾਂ ਦੀ ਚੋਣ ਕਰਨ ਸਮੇਂ ਕੋਸ਼ ਵਿੱਚ ਕਿਰਿਆ ਦੇ ਕੇਵਲ ਉਹਨਾਂ ਸਾਧਿਤ ਰੂਪਾਂ ਨੂੰ ਹੀ ਦਰਜ ਕੀਤਾ ਗਿਆ ਹੈ ਜਿਨ੍ਹਾਂ ਦੀ ਬੋਲ-ਚਾਲ ਜਾਂ ਸਾਹਿਤ ਵਿੱਚ ਵਰਤੋਂ ਹੁੰਦੀ ਹੈ।

8. ਕੁਝ ਕਿਰਿਆਵਾਂ ਦੇ ਭੂਤ ਕ੍ਰਿਦੰਤ ਪ੍ਰਾਚੀਨ ਰੂਪ ਵਾਲੇ ਰੱਖੇ ਗਏ ਹਨ, ਜੋ ਮਾਝੀ ਤੇ ਲਹਿੰਦੀ ਦੇ ਪ੍ਰਚਲਿਤ ਰੂਪ ਹਨ, ਅਤੇ ਦੁਆਬੀ, ਮਲਵਈ ਵਿੱਚ ਕਿਤੇ-ਕਿਤੇ ਬੋਲੇ ਜਾਂਦੇ ਹਨ; ਜਿਵੇਂ: 'ਰਿੰਨ੍ਹ' ਤੋਂ 'ਰਿੱਧਾ', 'ਗੁੰਨ੍ਹ' ਤੋਂ 'ਗੁੱਧਾ', 'ਬੰਨ੍ਹ' ਤੋਂ 'ਬੱਧਾ', 'ਸਿਉਂ' ਤੋਂ 'ਸੀਤਾ', 'ਸੌਂ' ਤੋਂ 'ਸੁੱਤਾ' ਆਦਿ।

9. ਕੁਝ ਕਿਰਿਆ-ਰੂਪਾਂ ਦਾ 'ਵ' ਵਾਲਾ ਰੂਪ, ਜਿਵੇਂ 'ਜਾਵੇਗਾ', 'ਖਾਵੇਗਾ' 'ਪੀਵੇਗਾ' ਆਦਿ ਵਰਤੋਂ ਵਿੱਚ ਹੈ। ਪਰ ਕੋਸ਼ ਵਿੱਚ ਇਹਨਾਂ ਦੀ ਥਾਂ ਕੇਵਲ ਈੜੀ ਵਾਲਾ ਰੂਪ 'ਜਾਏਗਾ, ਖਾਏਗਾ, ਪੀਏਗਾ' ਆਦਿ ਹੀ ਰੱਖਿਆ ਹੈ। 'ਵ' ਤੇ 'ੲ' ਵਾਲੇ ਦੋਵੇਂ ਰੂਪ ਠੀਕ ਸ੍ਵੀਕਾਰ ਕੀਤੇ ਗਏ ਹਨ ਪਰ ਇੱਕ ਸ਼ਬਦ ਦੇ ਦੋ ਜੋੜ ਨਾ ਦੇਣ ਦੀ ਰੁਚੀ ਕਰਕੇ ਇਹਨਾਂ ਵਿਚੋਂ ਕੇਵਲ 'ੲ' ਵਾਲਾ ਰੂਪ ਹੀ ਕੋਸ਼ ਵਿੱਚ ਅਪਣਾਇਆ ਗਿਆ ਹੈ। ਜੇ 'ੲ' ਦੀ ਥਾਂ 'ਵ' ਵਰਤ ਲਿਆ ਜਾਏ ਤਾਂ ਉਹ ਵੀ ਸ਼ੁੱਧ ਮੰਨਿਆ ਜਾਏਗਾ। ਉਦਾਹਰਨ ਲਈ ਜਾਏਗਾ/ਜਾਵੇਗਾ, ਖਾਏਗਾ/ਖਾਵੇਗਾ, ਆਏਗਾ/ਆਵੇਗਾ ਆਦਿ ਦੋਵੇਂ ਪ੍ਰਕਾਰ ਦੇ ਰੂਪ ਠੀਕ ਸ੍ਵੀਕਾਰ ਕੀਤੇ ਗਏ ਹਨ।

10. ਕੋਸ਼ ਵਿੱਚ ਦੋ ਨਵੀਆਂ ਵਿਆਕਰਨਿਕ ਸ਼੍ਰੇਣੀਆਂ (parts of speech) ਅਪਣਾਈਆਂ ਗਈਆਂ ਹਨ। ਇਹ ਦੋਵੇਂ ਨਵੇਂ ਲਿਖੇ ਜਾਣ ਵਾਲੇ ਵਿਆਕਰਨਾਂ ਵਿੱਚ ਵੀ ਆ ਗਈਆਂ ਹਨ। ਨਿਪਾਤ (particle) ਵਾਸਤੇ ਵਰਤਿਆ ਗਿਆ ਹੈ। 'ਵੀ, ਹੀ, ਓਏ, ਵੇ, ਨੀ, ਨਾ, ਨਹੀਂ' ਆਦਿ ਨਿਪਾਤ ਸ਼੍ਰੇਣੀ ਵਿੱਚ ਰੱਖੇ ਗਏ ਹਨ। ਦੂਜੀ ਸ਼੍ਰੇਣੀ—'ਕਿਰਿਆ-ਅੰਸ਼' ਵਿੱਚ ਅਜਿਹੇ ਸ਼ਬਦ ਰੱਖੇ ਗਏ ਹਨ ਜੋ ਵੇਖਣ ਨੂੰ ਨਾਂਵ ਜਾਂ ਵਿਸ਼ੇਸ਼ਣ ਜਾਪਦੇ ਹਨ, ਪਰੰਤੂ ਇਨ੍ਹਾਂ ਦੀ ਨਾਂਵ ਜਾਂ ਵਿਸ਼ੇਸ਼ਣ ਵਜੋਂ ਵਰਤੋਂ ਨਹੀਂ ਹੁੰਦੀ, ਸਗੋਂ ਇਹ ਕਿਸੇ ਕਿਰਿਆ-ਰੂਪ ਵਜੋਂ ਹੀ ਵਰਤੇ ਜਾਂਦੇ ਹਨ, ਜਿਵੇਂ 'ਪਰਮੋਟ, ਮੁਹੱਈਆ, ਦਾਖ਼ਲ' ਆਦਿ। ਦਾਖ਼ਲ ਨੂੰ ਸੁਤੰਤਰ ਵਿਸ਼ੇਸ਼ਣ ਵਜੋਂ ਨਹੀਂ ਵਰਤਿਆ ਜਾ ਸਕਦਾ, ਇਹ ਕੇਵਲ 'ਦਾਖ਼ਲ ਕੀਤਾ', 'ਦਾਖ਼ਲ ਹੋ ਗਿਆ' ਆਦਿ ਕਿਰਿਆ-ਰੂਪਾਂ ਦੇ ਇੱਕ ਹਿੱਸੇ ਵਜੋਂ ਆਉਂਦਾ ਹੈ, ਇਸ ਲਈ ਇਸ ਨੂੰ 'ਕਿਰਿਆ-ਅੰਸ਼' ਕਿਹਾ ਗਿਆ ਹੈ।

11. ਜਿਹੜੇ ਸਾਧਿਤ ਰੂਪ ਦੀ ਆਪਣੀ ਮਹੱਤਾ ਹੈ ਉਸ ਨੂੰ ਮੁੱਖ ਸ਼ਬਦ ਵਜੋਂ ਵੱਖਰਾ ਵੀ ਰੱਖਿਆ ਗਿਆ ਹੈ। ਅਜਿਹੀ ਹਾਲਤ ਵਿੱਚ ਜਿੱਥੇ ਇਹ ਸ਼ਬਦ ਸਾਧਿਤ ਰੂਪ ਵਜੋਂ ਬਰੀਕ ਟਾਈਪ ਵਿੱਚ ਆਇਆ ਹੈ, ਉੱਥੇ ਨਾਲ ਸ਼ਬਦ ਦੇ ਖੱਬੇ ਪਾਸੇ ਡੈਗਰ (†) ਦਾ ਚਿੰਨ੍ਹ ਲਾਇਆ ਗਿਆ ਹੈ, ਜਿਸ ਤੋਂ ਭਾਵ ਹੈ ਕਿ ਇਹ ਸ਼ਬਦ ਮੁੱਖ ਸ਼ਬਦ ਵਜੋਂ ਵੀ ਰੱਖਿਆ ਗਿਆ ਹੈ। ਡੈਗਰ '†' ਨਾਲ ਰੱਖੇ ਗਏ ਸਾਧਿਤ ਰੂਪ ਅਧੀਨ ਇਸ ਤੋਂ ਬਣਨ ਵਾਲੇ ਹੋਰ ਰੂਪ ਨਹੀਂ ਦਿੱਤੇ ਗਏ; ਉਹ ਰੂਪ ਕੇਵਲ ਉਦੋਂ ਦਿੱਤੇ ਗਏ ਹਨ ਜਦੋਂ ਇਸ ਸ਼ਬਦ ਦੀ ਵਰਤੋਂ ਮੁੱਖ ਐਂਟਰੀ ਵਜੋਂ ਕੀਤੀ ਗਈ ਹੈ।

12. ਹਿੰਦੀ ਦੇ ਪ੍ਰਭਾਵ ਕਾਰਨ ਕੁਝ ਸ਼ਬਦਾਂ ਦੇ ਪੰਜਾਬੀ ਬੋਲ-ਚਾਲ ਵਾਲੇ ਰੂਪਾਂ ਦੀ ਥਾਂ ਹਿੰਦੀ ਵਾਲੇ ਰੂਪ ਲਿਖਣ ਦੀ ਰੁਚੀ ਵਧਦੀ ਜਾ ਰਹੀ ਹੈ। ਅਜਿਹੀ ਹਾਲਤ ਵਿੱਚ ਕੋਸ਼ ਵਿੱਚ ਸਿਰਫ਼ ਪੰਜਾਬੀ ਰੂਪ ਹੀ ਅਪਣਾਏ ਗਏ ਹਨ ਜਿਵੇਂ ਕਈਆਂ ਪੰਜਾਬੀ ਲਿਖਤਾਂ ਵਿੱਚ 'ਸੰਚਾਈ' 'ਲੰਬਾਈ' ਵਰਗੇ ਹਿੰਦੀ ਰੂਪ ਵਰਤੇ ਜਾ ਰਹੇ ਹਨ। ਕੋਸ਼ ਵਿੱਚ ਅਜਿਹੇ ਸ਼ਬਦਾਂ ਦੇ ਸਹੀ ਪੰਜਾਬੀ ਰੂਪ 'ਸਿੰਜਾਈ', 'ਲਮਾਈ' ਆਦਿ ਹੀ ਅਪਣਾਏ ਗਏ ਹਨ। ਕੁਝ ਅਜਿਹੇ ਸ਼ਬਦ ਵੀ ਹਨ ਜਿਨ੍ਹਾਂ ਦਾ ਪੰਜਾਬੀ ਬੋਲ-ਚਾਲ ਵਾਲਾ ਰੂਪ ਕੁਝ ਹੋਰ ਹੈ, ਪਰੰਤੂ ਹਿੰਦੀ ਦੇ ਪ੍ਰਭਾਵ ਕਾਰਨ ਸਾਹਿਤਿਕ ਪੰਜਾਬੀ ਵਿੱਚ ਸੰਸਕ੍ਰਿਤ ਦੇ ਤਤਸਮ ਰੂਪ ਜਾਂ ਤਤਸਮ ਨਾਲ ਮਿਲਦੇ ਜੁਲਦੇ ਰੂਪ ਆਮ ਵਰਤੋਂ ਵਿੱਚ ਆ ਰਹੇ ਹਨ। ਜਿਵੇਂ ਪੰਜਾਬੀ ਸ਼ਬਦਾਂ

'ਸੁਧ, ਸੋਧ, ਸੋਭਾ, ਦਸ, ਪਸੂ', ਦੀ ਥਾਂ ਅੱਜ ਕੱਲ 'ਸ਼ੁੱਧ, ਸ਼ੋਧ, ਸ਼ੋਭਾ, ਦੇਸ਼, ਪਸ਼ੂ', ਆਦਿ ਰੂਪ ਲਿਖਣ ਦੀ ਰੁਚੀ ਵਧ ਰਹੀ ਹੈ। ਅਜਿਹੇ ਸ਼ਬਦਾਂ ਦਾ ਪੰਜਾਬੀ ਵਾਲਾ ਰੂਪ ਪ੍ਰਮਾਣਿਕ ਮੰਨਿਆ ਗਿਆ ਹੈ, ਪਰ ਨਾਲ ਹੀ ਨਵੀਆਂ ਸਥਿਤੀਆਂ ਨੂੰ ਧਿਆਨ ਵਿੱਚ ਰੱਖਦਿਆਂ 'ਸ਼' ਵਾਲੇ ਰੂਪ ਨੂੰ ਵੀ ਪ੍ਰਵਾਨ ਕਰ ਲੈਣ ਦੀ ਸਿਫਾਰਸ਼ ਕੀਤੀ ਗਈ ਹੈ।

**ਤਕਨੀਕ** :

1. ਹਥਲਾ ਕੋਸ਼ ਰਚਨ ਦਾ ਇੱਕ ਮਨੋਰਥ ਪੰਜਾਬੀ ਸ਼ਬਦ-ਰੂਪ ਇਕੱਤਰ ਕਰਨੇ ਅਤੇ ਸ਼ਬਦਾਂ ਦੇ ਜੋੜਾਂ ਨੂੰ ਨਿਸ਼ਚਿਤ ਕਰਨਾ ਹੈ। ਇਸੇ ਲਈ ਇਸ ਕੋਸ਼ ਵਿੱਚ ਸ਼ਬਦਾਂ ਦੇ ਅਰਥ ਨਹੀਂ ਦਿੱਤੇ ਗਏ। ਕਿਤੇ-ਕਿਤੇ ਹੀ ਕਿਸੇ ਖਾਸ ਮੰਤਵ ਲਈ ਸ਼ਬਦ ਬਾਰੇ ਕੋਈ ਜਾਣਕਾਰੀ ਦੇਣ ਲਈ ਉਸਦਾ ਸਮਾਨਾਰਥਕ ਸ਼ਬਦ, ਅਰਥ, ਸ਼ਬਦ ਦੀ ਵਰਤੋਂ, ਆਦਿ ਦਿੱਤੀ ਗਈ ਹੈ।

2. ਕੋਸ਼ ਵਿੱਚ ਸ਼ਬਦਾਂ ਦਾ ਉਚਾਰਨ ਕਿਤੇ ਨਹੀਂ ਦਿੱਤਾ ਗਿਆ। ਕਈਆਂ ਸ਼ਬਦਾਂ ਦੇ ਜੋੜ ਤਾਂ ਸਮਾਨ ਹਨ ਪਰ ਉਚਾਰਨ ਵਿੱਚ ਅੰਤਰ ਹੈ, ਜਿਵੇਂ 'ਕੁਰਸੀ' (chair) ਅਤੇ 'ਕੁਰਸੀ' ('ਬੇਸੁਆਦੀ')। ਇੱਥੇ ਬੇਸੁਆਦੀ ਦਾ ਅਰਥ ਦੇਣ ਵਾਲੇ ਸ਼ਬਦ ਦਾ ਉਚਾਰਨ ਸਮਝਾਉਣ ਲਈ ਚੁਕੋਰ ਬ੍ਰੈਕਟ ਵਿਚ 'ਕੁ+ਰਸੀ' ਲਿਖ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਕੋਸ਼ ਵਿੱਚ ਉਚਾਰਨ ਕਿਤੇ ਨਹੀਂ ਦਿੱਤਾ ਗਿਆ।

3. ਦੇਵਨਾਗਰੀ ਲਿਪੀ ਦੇ ਹਲੰਤ ਦੇ ਚਿੰਨ੍ਹ (੍) ਨੂੰ ਲਿਪੀ ਵਿੱਚ ਸ੍ਵੀਕਾਰ ਨਹੀਂ ਕੀਤਾ ਗਿਆ। ਇਸ ਕੋਸ਼ ਵਿੱਚ ਕਿਸੇ ਸ਼ਬਦ ਦੇ ਕਿਸੇ ਅੱਖਰ ਨਾਲ ਹਲੰਤ ਦੇ ਚਿੰਨ੍ਹ ਦੀ ਵਰਤੋਂ ਨਹੀਂ ਕੀਤੀ ਗਈ। ਜਦੋਂ ਕਿਸੇ ਵਿਅੰਜਨ ਨਾਲ ਸੰਯੁਕਤ ਵਿਅੰਜਨ / ੍ਹ / ੍ਰ / ੍ਵ / ਦੀ ਵਰਤੋਂ ਪੈਰਾਂ ਵਿਚ ਆ ਕੇ ਹੋਈ ਹੈ, ਉੱਥੇ ਉਪਰਲੇ ਵਿਅੰਜਨ ਦੀ ਧੁਨੀ ਸ੍ਵੈ-ਸਿੱਧ ਹੀ ਹਲੰਤ ਹੋ ਗਈ ਹੈ। ਇਸ ਤੋਂ ਇਲਾਵਾ ਹਰ ਇੱਕ ਸ਼ਬਦ ਵਿੱਚ ਹਰ ਇੱਕ ਅੱਖਰ ਆਪਣੀ ਪੂਰੀ ਧੁਨੀ ਛਵੀ ਹੀ ਇਸਤੇਮਾਲ ਕੀਤਾ ਗਿਆ ਹੈ।

4. ਮੁੱਖ ਸ਼ਬਦ ਦੇ ਨਾਲ ਉਸ ਦੀ ਵਿਆਕਰਨਿਕ ਜਾਣਕਾਰੀ ਦਿੱਤੀ ਗਈ ਹੈ। ਮੁੱਖ ਸ਼ਬਦ ਦੇ ਸਾਧਿਤ-ਰੂਪਾਂ ਵਿੱਚ ਜਿੱਥੇ ਵਿਆਕਰਨਿਕ ਰੂਪ ਮੁੱਖ ਸ਼ਬਦ ਦੇ ਰੂਪ ਤੋਂ ਵੱਖ ਹੋ ਜਾਂਦਾ ਹੈ, ਉਸ ਸਾਧਿਤ ਰੂਪ ਨਾਲ ਵੀ ਵਿਆਕਰਨਿਕ ਜਾਣਕਾਰੀ ਦਿੱਤੀ ਗਈ ਹੈ। ਸ਼ਬਦ ਦੇ ਲਿੰਗ, ਵਚਨ ਆਦਿ ਦੇ ਭੇਦ ਨੂੰ ਦਰਸਾਉਣ ਲਈ ਵੀ ਲੋੜ ਅਨੁਸਾਰ ਵਿਆਕਰਨਿਕ ਜਾਣਕਾਰੀ ਦਿੱਤੀ ਗਈ ਹੈ। ਜਿਸ ਸਾਧਿਤ ਰੂਪ ਵਾਲੇ ਸ਼ਬਦ ਤੋਂ ਉਸ ਦਾ ਵਿਆਕਰਨਿਕ ਰੂਪ ਆਪਣੇ ਆਪ ਹੀ ਜ਼ਾਹਰ ਹੁੰਦਾ ਹੋਵੇ, ਉੱਥੇ ਇਹ ਜਾਣਕਾਰੀ ਨਹੀਂ ਦਿੱਤੀ ਗਈ।

5. ਜੇ ਕਿਸੇ ਸ਼ਬਦ ਦਾ ਕੋਈ ਸਾਧਿਤ ਰੂਪ ਖ਼ਾਸ ਮਹੱਤਾ ਰੱਖਦਾ ਹੋਵੇ, ਤਾਂ ਅਜਿਹੇ ਸ਼ਬਦ ਨਾਲ ਖੱਬੇ ਪਾਸੇ † ਦਾ ਚਿੰਨ੍ਹ ਲਾ ਦਿੱਤਾ ਗਿਆ ਹੈ। ਇਸ ਸਾਧਿਤ ਸ਼ਬਦ ਨੂੰ ਫਿਰ ਮੁੱਖ ਸ਼ਬਦ ਵਜੋਂ ਇਸ ਦੀ ਆਪਣੀ ਤਰਤੀਬ ਵਾਲੀ ਥਾਂ ਤੇ ਵੀ ਰੱਖਿਆ ਗਿਆ ਹੈ। ਜਿਵੇਂ ਸ਼ਬਦ 'ਡਰ' ਦੀ ਐਂਟਰੀ ਇਸ ਪ੍ਰਕਾਰ ਹੈ :

**ਡਰ** (ਨਾਂ, ਪੁ)
†ਡਰਪੋਕ (ਵਿ)
ਡਰ-ਭੌ (ਨਾਂ, ਪੁ)
†ਡਰਾਕਲ (ਵਿ)
†ਡਰੂ (ਵਿ)

ਸਾਧਿਤ ਸ਼ਬਦ 'ਡਰਪੋਕ', 'ਡਰਾਕਲ' 'ਡਰੂ' ਨੂੰ ਮੁੱਖ ਸ਼ਬਦ ਵਜੋਂ ਵੀ ਪਾਠਕ ਲੱਭਣ ਦਾ ਯਤਨ ਕਰਨਗੇ। ਸੋ ਇਹਨਾਂ ਸਾਧਿਤ ਸ਼ਬਦਾਂ ਨਾਲ ਡੈਗਰ (†) ਦਾ ਚਿੰਨ੍ਹ ਲਾ ਦਿੱਤਾ ਗਆ ਹੈ ਅਤੇ ਇਹਨਾਂ ਨੂੰ ਮੁੱਖ ਸ਼ਬਦ ਵਜੋਂ ਵੀ ਕੋਸ਼ ਵਿੱਚ ਅਪਣਾਇਆ ਗਿਆ ਹੈ। ਡੈਗਰ ਵਾਲੇ ਸ਼ਬਦਾਂ ਤੋਂ ਬਣਨ ਵਾਲੇ ਸਾਧਿਤ ਰੂਪ ਕੇਵਲ ਮੁੱਖ ਸ਼ਬਦ ਨਾਲ ਹੀ ਦਿੱਤੇ ਗਏ ਹਨ।

6. ਕਿਸੇ ਸ਼ਬਦ ਬਾਰੇ ਕੋਈ ਖਾਸ ਜਾਣਕਾਰੀ ਦੇਣ ਲਈ ਲੋੜ ਅਨੁਸਾਰ ਫੁੱਟ-ਨੋਟ ਵੀ ਦਿੱਤੇ ਗਏ ਹਨ। ਫੁੱਟ-ਨੋਟ ਉਸੇ ਪੰਨੇ ਤੇ ਹੀ ਹੇਠਾਂ ਦਿੱਤਾ ਗਿਆ ਹੈ ਜਿਸ ਪੰਨੇ ਤੇ ਸੰਬੰਧਿਤ ਸ਼ਬਦ ਹੈ। ਫੁੱਟ-ਨੋਟ ਦੇਣ ਲਈ ਸੰਬੰਧਿਤ ਸ਼ਬਦ ਦੇ ਸੱਜੇ ਪਾਸੇ ਤਾਰਾ (*) ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ।

7. ਸ਼ਬਦਾਂ ਦੀ ਤਰਤੀਬ ਉੱਤੋਂ ਹੇਠਾਂ ਨੂੰ ਚਲਦੀ ਹੈ। ਪਹਿਲਾਂ, ਪਹਿਲੇ ਕਾਲਮ ਵਿੱਚ ਸ਼ਬਦ ਦਿੱਤੇ ਹਨ, ਫਿਰ ਦੂਜੇ ਕਾਲਮ ਵਿੱਚ ਤੇ ਫਿਰ ਤੀਜੇ ਕਾਲਮ ਵਿੱਚ। ਮੁੱਖ ਸ਼ਬਦ ਨਾਲ ਐਂਟਰੀ ਸ਼ੁਰੂ ਹੁੰਦੀ ਹੈ ਅਤੇ ਸਾਧਿਤ ਰੂਪ ਮੁੱਖ ਸ਼ਬਦ ਤੋਂ ਇੱਕ ਸਪੇਸ ਸੱਜੇ ਪਾਸੇ ਨੂੰ ਹਟਵੇਂ ਰੱਖੇ ਗਏ ਹਨ। ਜਿੱਥੇ ਸਾਧਿਤ ਰੂਪ ਤੋਂ ਅੱਗੋ ਹੋਰ ਵਿਆਕਰਨਿਕ ਰੂਪ ਬਣਦੇ ਹਨ, ਉਹ ਉਸ ਤੋਂ ਵੀ ਇੱਕ ਸਪੇਸ ਹੋਰ ਸੱਜੇ ਪਾਸੇ ਖਿਸਕਾਏ ਗਏ ਹਨ। ਜਿਵੇਂ :

**ਤੁਹਮਤ** (ਨਾਂ, ਇਲਿੰ)
ਤੁਹਮਤਾਂ;
ਤੁਹਮਤਬਾਜ਼ (ਨਾਂ, ਪੁ)
ਤੁਹਮਤਬਾਜ਼ੀ (ਨਾਂ, ਇਲਿੰ)
ਤੁਹਮਤੀ (ਵਿ; ਨਾਂ, ਪੁ)
ਤੁਹਮਤੀਆਂ

ਇਸ ਵਿੱਚ 'ਤੁਹਮਤਾਂ' 'ਤੁਹਮਤ' ਸ਼ਬਦ ਦਾ ਬਹੁਵਚਨ ਰੂਪ ਹੈ। ਇਹ ਸ਼ਬਦ 'ਤੁਹਮਤ' ਤੋਂ ਇੱਕ ਸਪੇਸ ਸੱਜੇ ਪਾਸੇ ਨੂੰ ਖਿਸਕਾਇਆ ਗਿਆ ਹੈ। 'ਤੁਹਮਤਬਾਜ਼' ਤੋਂ 'ਤੁਹਮਤਬਾਜ਼ੀ' ਬਣਿਆ। 'ਤੁਹਮਤਬਾਜ਼ੀ' 'ਤੁਹਮਤਬਾਜ਼' ਤੋਂ ਇਕ ਸਪੇਸ ਹੋਰ ਸੱਜੇ ਪਾਸੇ ਖਿਸਕਾਇਆ ਗਿਆ ਹੈ। ਇਸੇ ਤਰ੍ਹਾਂ 'ਤੁਹਮਤੀ' ਤੋਂ 'ਤੁਹਮਤੀਆਂ' ਨੂੰ ਇਕ ਸਪੇਸ ਪਿੱਛੇ ਹਟਾਉਣਾ ਪਿਆ ਹੈ। (ਸ਼ਬਦ 'ਤੁਹਮਤਾਂ' ਤੋਂ ਬਾਅਦ 'ਤੁਹਮਤਬਾਜ਼' ਕਿਉਂ ਰੱਖਿਆ ਹੈ ਇਸ ਬਾਰੇ ਕੋਸ਼ ਦੀ ਤਰਤੀਬ ਵਾਲਾ ਹਿੱਸਾ ਦੇਖਿਆ ਜਾਵੇ।) ਦੂਜੇ ਸ਼ਬਦ ਨੂੰ ਪਹਿਲੇ ਸ਼ਬਦ ਨਾਲੋਂ ਸੱਜੇ ਪਾਸੇ ਨੂੰ ਖਿਸਕਾਉਣ ਦਾ ਮੰਤਵ ਹੈ ਕਿ ਦੂਜਾ ਸ਼ਬਦ ਪਹਿਲੇ ਸ਼ਬਦ ਤੋਂ ਬਣਿਆ ਰੂਪ ਹੈ।

8. ਮੁੱਖ ਸ਼ਬਦ ਦੇਣ ਸਮੇਂ ਪੁਲਿੰਗ ਰੂਪ ਨੂੰ ਪਹਿਲਾਂ ਰੱਖਿਆ ਗਿਆ ਹੈ ਅਤੇ ਇਸਦੇ ਇਸਤਰੀ-ਲਿੰਗ ਰੂਪ ਨੂੰ ਸਾਧਿਤ ਸ਼ਬਦ

ਵਜੋਂ ਰੱਖਿਆ ਗਿਆ ਹੈ। ਪਰ ਜਿੱਥੇ ਕਿਤੇ ਇਸਤਰੀ-ਲਿੰਗ ਰੂਪ ਦੀ ਪ੍ਰਧਾਨਤਾ ਹੋਵੇ, ਉਥੇ ਇਸਤਰੀ-ਲਿੰਗ ਵਾਲੇ ਰੂਪ ਨੂੰ ਮੁੱਖ ਸ਼ਬਦ ਵਜੋਂ ਰੱਖਿਆ ਗਿਆ ਹੈ ਅਤੇ ਇਸਦੇ ਪੁਲਿੰਗ ਰੂਪ ਨੂੰ ਸਾਧਿਤ ਰੂਪ ਵਜੋਂ। ਉਦਾਹਰਨ ਲਈ ਦੇਖੋ :

| | | |
|---|---|---|
| **ਕੋੜਾ** (ਵਿ, ਪੁ) | | **ਪਰਕਾਰ** (ਨਾਂ, ਇਲਿੰ) |
| [ਕੋੜੇ | | ਪਰਕਾਰਾਂ |
| ਕੋੜਿਆਂ | ਅਤੇ | ਪਰਕਾਰੋਂ; |
| ਕੋੜੀ (ਇਲਿੰ) | | ਪਰਕਾਰਾ (ਪੁ) |
| ਕੋੜੀਆਂ]; | | ਪਰਕਾਰੇ |
| †ਕੋੜ (ਨਾਂ, ਪੁ) | | ਪਰਕਾਰਿਆਂ |

9. ਜਿੱਥੇ ਕਿਤੇ ਸੰਬੋਧਨੀ ਸ਼ਬਦ ਦੇਣ ਦੀ ਲੋੜ ਪਈ ਹੈ ਉੱਥੇ ਪਹਿਲਾਂ ਪੁਲਿੰਗ ਇੱਕਵਚਨ ਸੰਬੋਧਨੀ ਰੂਪ ਦਿੱਤਾ ਹੈ ਤੇ ਫਿਰ ਇੱਕ ਸਪੇਸ ਹਟਾ ਕੇ ਇਸ ਦਾ ਬਹੁਵਚਨ ਰੂਪ ਦਿੱਤਾ ਹੈ। ਇਸ ਤੋਂ ਪਿੱਛੋਂ ਇਸ ਦਾ ਇਸਤਰੀ-ਲਿੰਗ ਇੱਕਵਚਨ ਰੂਪ ਤੇ ਫਿਰ ਇੱਕ ਸਪੇਸ ਹਟਾ ਕੇ ਬਹੁਵਚਨ ਰੂਪ ਦਿੱਤਾ ਹੈ। ਜਿਵੇਂ :

**ਠਿਗਣਾ** (ਵਿ, ਪੁ)
[ਠਿਗਣੇ
ਠਿਗਣਿਆਂ
ਠਿਗਣਿਆ (ਸੰਬੋ)
ਠਿਗਣਿਓ
ਠਿਗਣੀ (ਇਲਿੰ)
ਠਿਗਣੀਆਂ
ਠਿਗਣੀਏ (ਸੰਬੋ)
ਠਿਗਣੀਓ]

ਪਰ ਜਿੱਥੇ ਪੁਲਿੰਗ ਤੇ ਇਸਤਰੀ-ਲਿੰਗ ਰੂਪ ਦੋਂਹਾਂ ਦਾ ਬਹੁਵਚਨ ਰੂਪ ਇੱਕੋ ਹੀ ਬਣਦਾ ਹੋਵੇ, ਉਥੇ ਨਿਮਨ ਅਨੁਸਾਰ ਸ਼ਬਦ ਅਤੇ ਉਹਨਾਂ ਵਿੱਚ ਅੰਤਰ ਰੱਖਿਆ ਹੈ, ਜਿਵੇਂ :

**ਮੂਰਖ** (ਵਿ)
ਮੂਰਖਾਂ;
ਮੂਰਖਾ (ਸੰਬੋ, ਪੁ)
ਮੂਰਖੇ (ਇਲਿੰ)
ਮੂਰਖੋ (ਸੰਬੋ, ਬਵ)

## ਤਰਤੀਬ

1. ਕੋਸ਼ ਵਿੱਚ ਸ਼ਬਦਾਂ ਦੀ ਤਰਤੀਬ ਗੁਰਮੁਖੀ ਵਰਨਮਾਲਾ ਅਨੁਸਾਰ ਢਾਲੀ ਗਈ ਹੈ। ਤਰਤੀਬ ਹੇਠ ਦਿੱਤੀ ਸਾਰਨੀ ਦੇ ਅੱਖਰਾਂ ਦੇ ਕ੍ਰਮ ਅਨੁਸਾਰ ਰੱਖੀ ਗਈ ਹੈ।

ੳ ਅ ੲ ਸ ਸ਼ ਹ
ਕ ਖ ਖ਼ ਗ ਗ਼ ਘ ਙ
ਚ ਛ ਜ ਜ਼ ਝ ਞ
ਟ ਠ ਡ ਢ ਣ
ਤ ਥ ਦ ਧ ਨ
ਪ ਫ ਫ਼ ਬ ਭ ਮ
ਯ ਰ ਲ ਲ਼ ਵ ੜ

ਸਭ ਤੋਂ ਪਹਿਲਾਂ 'ੳ' ਅੱਖਰ ਨਾਲ ਸ਼ੁਰੂ ਹੋਣ ਵਾਲੇ ਸਬਦ ਤੇ ਫਿਰ ਤਰਤੀਬਵਾਰ 'ਅ', 'ੲ' ਆਦਿ ਅੱਖਰਾਂ ਨਾਲ ਸ਼ੁਰੂ ਹੋਣ ਵਾਲੇ ਸ਼ਬਦ ਲਏ ਗਏ ਹਨ।

2. ਸ਼ਬਦਾਂ ਦੇ ਅੱਖਰਾਂ ਦੀ ਤਰਤੀਬ ਉਪਰੋਕਤ ਸਾਰਨੀ ਮੁਤਾਬਕ ਰੱਖੀ ਗਈ ਹੈ, ਪਰ ਅੱਖਰ ਦੇ ਨਾਲ ਲਗਾਂ-ਮਾਤਰਾਂ ਦੀ ਤਰਤੀਬ ਵੀ ਨਿਮਨ ਦਿੱਤੀ ਮਾਤਰਾਂ ਦੀ ਸਾਰਨੀ ਅਨੁਸਾਰ ਰੱਖੀ ਗਈ ਹੈ :

ਮੁਕਤਾ, ਾ, ਿ, ੀ, ੁ, ੂ, ੇ, ੈ, ੋ, ੌ, ਭਾਵ 'ਸ' ਅੱਖਰ ਨਾਲ ਸ਼ੁਰੂ ਹੋਣ ਵਾਲੇ ਸਾਰੇ ਸਬਦਾਂ ਨੂੰ ਤਰਤੀਬ ਦੇਣ ਸਮੇਂ ਪਹਿਲਾਂ 'ਸ' ਮੁਕਤਾ ਵਾਲੇ ਸ਼ਬਦ ਤੇ ਫਿਰ ਤਰਤੀਬਵਾਰ 'ਸ' ਨੂੰ ਕੰਨਾ ਲੱਗਣ ਵਾਲੇ, 'ਸ' ਨੂੰ ਸਿਹਾਰੀ, ਬਿਹਾਰੀ, ਔਂਕੜ ਆਦਿ ਲੱਗਣ ਵਾਲੇ ਸ਼ਬਦ ਦਿੱਤੇ ਗਏ ਹਨ।

3. 'ਸ' ਮੁਕਤਾ ਨਾਲ ਬਣਨ ਵਾਲੇ ਸ਼ਬਦਾਂ ਦੀ ਤਰਤੀਬ ਦੇਣ ਸਮੇਂ 'ਸ' ਤੋਂ ਅਗਲੇ ਅੱਖਰ ਦੀ ਉਪਰੋਕਤ ਪੈਰਾ ਇੱਕ ਅਨੁਸਾਰ ਅਤੇ ਮਾਤਰਾ ਦੀ ਉਪਰੋਕਤ ਪੈਰਾ ਦੋ ਅਨੁਸਾਰ ਤਰਤੀਬ ਰੱਖੀ ਗਈ ਹੈ। ਸ਼ਬਦ ਦੇ ਤੀਜੇ ਜਾਂ ਚੌਥੇ ਅੱਖਰ/ਮਾਤਰਾ ਦੀ ਤਰਤੀਬ ਵੀ ਇਸੇ ਪ੍ਰਕਾਰ ਰੱਖੀ ਗਈ ਹੈ।

4. ਮੁੱਖ ਸ਼ਬਦਾਂ ਤੋਂ ਬਣਨ ਵਾਲੇ ਸਾਧਿਤ ਰੂਪਾਂ ਦੀ ਤਰਤੀਬ ਵੀ ਅੱਖਰ ਕ੍ਰਮ ਅਨੁਸਾਰ ਹੀ ਰੱਖੀ ਗਈ ਹੈ, ਪਰੰਤੂ ਕਈ ਥਾਂਵਾਂ ਤੇ ਇਸ ਤਰਤੀਬ ਵਿੱਚ ਨਿਮਨ ਅਨੁਸਾਰ ਅੰਤਰ ਪਿਆ ਹੈ :

(ੳ) ਮੁੱਖ ਸ਼ਬਦ ਤੋਂ ਲਿੰਗ, ਵਚਨ ਅਤੇ ਕਾਰਕ ਅਨੁਸਾਰ ਬਣਨ ਵਾਲੇ ਸਾਧਿਤ ਰੂਪਾਂ ਨੂੰ ਪਹਿਲਾਂ ਰੱਖਿਆ ਗਿਆ ਹੈ; ਜਿਵੇਂ :

**ਰੁੱਖਾ** (ਵਿ, ਪੁ)
[ਰੁੱਖੇ
ਰੁੱਖਿਆਂ
ਰੁੱਖੀ (ਇਲਿੰ)
ਰੁੱਖੀਆਂ]
ਰੁੱਖਾਪਣ (ਨਾਂ, ਪੁ)
ਰੁੱਖੇਪਣ

ਲਿੰਗ, ਵਚਨ ਅਤੇ ਕਾਰਕ ਕਰਕੇ ਬਣਨ ਵਾਲੇ ਰੂਪ 'ਰੁੱਖੇ, ਰੁੱਖਿਆਂ, ਰੁੱਖੀ, ਰੁੱਖੀਆਂ' ਪਹਿਲਾਂ ਲਏ ਗਏ ਹਨ ਅਤੇ ਇਹਨਾਂ ਨੂੰ ਚਕੋਰ ਬ੍ਰੈਕਟ ਵਿੱਚ ਰੱਖਿਆ ਗਿਆ ਹੈ, ਕਿਉਂਜੋ ਇਹਨਾਂ ਦੀ ਤਰਤੀਬ ਅੱਖਰ-ਕ੍ਰਮ ਅਨੁਸਾਰ ਨਹੀਂ। ਇਸ ਤੋਂ ਬਾਅਦ ਇਸੇ ਸ਼ਬਦ ਤੋਂ ਵੱਖ ਪ੍ਰਕਾਰ ਦੀ ਵਿਆਕਰਨਿਕ ਸ਼੍ਰੇਣੀ ਵਿੱਚ ਬਣਨ ਵਾਲੇ ਸਾਧਿਤ ਰੂਪਾਂ ਨੂੰ ਰੱਖਿਆ ਗਿਆ ਹੈ ਜਿਵੇਂ 'ਰੁੱਖਾਪਣ, ਰੁੱਖੇਪਣ, ਰੁੱਖਾ-ਮਿਸਾ' ਆਦਿ। ਜੇ ਅੱਖਰ-ਕ੍ਰਮ ਅਨੁਸਾਰ ਤਰਤੀਬ ਰੱਖੀ ਜਾਂਦੀ ਤਾਂ ਇਹਨਾ ਸ਼ਬਦਾਂ ਨੂੰ 'ਰੁੱਖਾਪਣ, ਰੁੱਖਿਆਂ, ਰੁੱਖੀ, ਰੁੱਖੀਆਂ, ਰੁੱਖੇ, ਰੁੱਖੇਪਣ' ਤਰਤੀਬ ਵਿੱਚ ਰੱਖਿਆ ਜਾਣਾ ਸੀ, ਪਰ ਤਰਤੀਬ ਵਿਆਕਰਨ ਅਨੁਸਾਰ ਢਾਲੀ ਗਈ ਹੈ।

(ਅ) ਕਿਸੇ ਸ਼ਬਦ ਦੇ ਸਾਧਿਤ ਰੂਪ ਮੁੱਖ ਸ਼ਬਦ ਤੋਂ ਹੀ

ਉਤਪੰਨ ਹੋਏ ਹੁੰਦੇ ਹਨ ਅਤੇ ਮੁੱਖ ਸ਼ਬਦ ਦੇ ਪਹਿਲੇ ਅੱਖਰ ਨਾਲ ਹੀ ਸ਼ੁਰੂ ਹੁੰਦੇ ਹਨ। ਇਹਨਾਂ ਸ਼ਬਦਾਂ ਦੀ ਤਰਤੀਬ ਵਿਆਕਰਨ ਅਤੇ ਅੱਖਰ-ਕ੍ਰਮ ਅਨੁਸਾਰ ਤਾਂ ਉਪਰੋਕਤ ਪੈਰਾ (ੳ) ਅਨੁਸਾਰ ਰੱਖੀ ਗਈ ਹੈ, ਪਰ ਜੋ ਸਾਧਿਤ ਰੂਪ ਮੂਲ ਸ਼ਬਦ ਦੇ ਪਹਿਲੇ ਅੱਖਰ ਦੀ ਥਾਂ ਕਿਸੇ ਹੋਰ ਅੱਖਰ ਨਾਲ ਸ਼ੁਰੂ ਹੋਣ ਤਾਂ ਉਹਨਾਂ ਨੂੰ ਇੰਦਰਾਜ ਦੇ ਅੰਤ ਤੇ ਰੱਖਿਆ ਜਾਂਦਾ ਹੈ। ਜਿਵੇਂ:

**ਫੂਸ** (ਨਾਂ, ਪੁ)
ਫੂਸ-ਪਰਾਲ (ਨਾਂ, ਪੁ);
ਘਾਹ-ਫੂਸ (ਨਾਂ, ਪੁ)

ਇਸ ਵਿੱਚ 'ਘਾਹ-ਫੂਸ' ਸ਼ਬਦ ਨੂੰ ਇਸ ਲਈ ਅੰਤ ਤੇ ਰੱਖਿਆ ਹੈ ਕਿਉਂਜੋ ਇਹ ਸ਼ਬਦ 'ਫੂਸ' ਨਾਲ ਸ਼ੁਰੂ ਨਹੀਂ ਹੁੰਦਾ।

(ਏ) ਜੇ ਇੱਕੋ ਸ਼ਬਦ ਦੇ ਵੱਖ-ਵੱਖ ਅਰਥ ਨਿਕਲਦੇ ਹੋਣ, ਅਤੇ ਉਹਨਾਂ ਦੇ ਰੂਪ ਵੀ ਭਿੰਨ-ਭਿੰਨ ਪ੍ਰਕਾਰ ਦੇ ਬਣਦੇ ਹੋਣ, ਤਾਂ ਉਸ ਸ਼ਬਦ ਨੂੰ ਇੱਕੋ ਹੀ ਜੋੜ ਵਿੱਚ ਇੱਕ ਤੋਂ ਵੱਧ ਵਾਰ ਰੱਖਿਆ ਗਿਆ ਹੈ। ਇਹਨਾਂ ਦੇ ਰੂਪ ਹਰ ਇੱਕ ਸ਼ਬਦ ਨਾਲ ਵੱਖ ਦਿੱਤੇ ਹਨ। ਜਿਵੇਂ:

**ਰੱਖ** (ਨਾਂ, ਇਲਿੰ)
ਰੱਖਾਂ;
ਰੱਖ-ਤਵੀਤ (ਨਾਂ, ਪੁ)

**ਰੱਖ** (ਨਾਂ, ਇਲਿੰ) [=ਰਾਖਵੀਂ ਥੀੜ]
ਰੱਖਾਂ;
ਰੱਖੀਂ
ਰੱਖੋਂ

**ਰੱਖ** (ਨਾਂ, ਇਲਿੰ) [=ਸੰਭਾਲ]
ਰੱਖਣਹਾਰ (ਵਿ)
ਰੱਖਣਹਾਰਾ (ਵਿ, ਪੁ)
[ਰੱਖਣਹਾਰੇ
ਰੱਖਣਹਾਰਿਆਂ
ਰੱਖਣਹਾਰੀ (ਇਲਿੰ)
ਰੱਖਣਹਾਰੀਆਂ]
ਰੱਖ-ਰਖਾਅ (ਨਾਂ, ਪੁ)
ਰੱਖ-ਰਖਾਈ (ਨਾਂ, ਇਲਿੰ)
ਰੱਖਿਆ-ਰਖਾਇਆ (ਵਿ, ਪੁ)
[ਰੱਖੇ-ਰਖਾਏ
ਰੱਖਿਆਂ-ਰਖਾਇਆਂ
ਰੱਖੀ-ਰਖਾਈ (ਇਲਿੰ)
ਰੱਖੀਆਂ-ਰਖਾਈਆਂ]

**ਰੱਖ** (ਕ੍ਰਿ, ਸਕ) :—
ਰੱਖਣਾ :
[ਰੱਖਣੇ
ਰੱਖਣੀ
ਰੱਖਣੀਆਂ;
ਰੱਖਣ
ਰੱਖਣੋਂ]
ਰੱਖਦਾ :
[ਰੱਖਦੇ
ਰੱਖਦੀ
ਰੱਖਦੀਆਂ;
ਰੱਖਦਿਆਂ]
ਰੱਖਦੋਂ :
[ਰੱਖਦੀਓਂ
ਰੱਖਦਿਓ
ਰੱਖਦੀਓ]
ਰੱਖਾਂ :
[ਰੱਖੀਏ
ਰੱਖੇਂ
ਰੱਖੋ
ਰੱਖੇ
ਰੱਖਣ]
ਰੱਖਾਂਗਾ/ਰੱਖਾਂਗੀ :
[ਰੱਖਾਂਗੇ/ਰੱਖਾਂਗੀਆਂ
ਰੱਖੇਂਗਾ/ਰੱਖੇਂਗੀ
ਰੱਖੋਗੇ/ਰੱਖੋਗੀਆਂ
ਰੱਖੇਗਾ/ਰੱਖੇਗੀ
ਰੱਖਣਗੇ/ਰੱਖਣਗੀਆਂ]
ਰੱਖਿਆ :
[ਰੱਖੇ
ਰੱਖੀ
ਰੱਖੀਆਂ;
ਰੱਖਿਆਂ]
ਰੱਖੀਦਾ :
[ਰੱਖੀਦੇ
ਰੱਖੀਦੀ
ਰੱਖੀਦੀਆਂ]
ਰੱਖੂੰ :
[ਰੱਖੀਂ
ਰੱਖਿਓ
ਰੱਖੂ]

(ਸ) ਸਾਧਿਤ ਰੂਪਾਂ ਨੂੰ ਉਸ ਸਮੇਂ ਚੁਕੌਰ ਬ੍ਰੈਕਟ ਵਿੱਚ ਰੱਖਿਆ ਗਿਆ ਹੈ ਜਦੋਂ ਇਹਨਾਂ ਦੀ ਤਰਤੀਬ ਅੱਖਰ-ਕ੍ਰਮ ਅਨੁਸਾਰ ਢਾਲਣ ਦੀ ਬਜਾਏ ਲਿੰਗ, ਵਚਨ, ਜਾਂ ਕਾਰਕ ਮੁਤਾਬਕ ਢਾਲੀ ਗਈ ਹੋਵ, ਜਿਵੇਂ:

**ਲੀਚੀ** (ਨਾਂ, ਇਲਿੰ)

[ਲੀਚੀਆਂ
ਲੀਚੀਓਂ]

'ਲੀਚੀ' ਤੋਂ ਲੀਚੀਆਂ, ਲੀਚੀਓਂ ਸਾਧਿਤ ਰੂਪ ਬਣੇ ਹਨ, ਪਰ ਇਹਨਾਂ ਦੀ ਤਰਤੀਬ ਅੱਖਰ-ਕ੍ਰਮ ਅਨੁਸਾਰ ਨਹੀਂ, ਵਿਆਕਰਨਿਕ ਰੂਪ ਅਨੁਸਾਰ ਹੈ। ਇਸੇ ਲਈ ਸਾਧਿਤ ਰੂਪ 'ਲੀਚੀਆਂ' ਪਹਿਲਾਂ ਰੱਖਿਆ ਗਿਆ ਹੈ ਤੇ 'ਲੀਚੀਓਂ' ਬਾਅਦ ਵਿੱਚ।

(ਹ) ਕਿਰਿਆ ਦਾ ਮੁੱਖ ਰੂਪ ਮੂਲ (ਧਾਤੂ) ਨੂੰ ਮੰਨਿਆ ਗਿਆ ਹੈ, ਕਿਉਂਕਿ ਕਿਰਿਆ ਦੇ ਬਾਕੀ ਸਾਰੇ ਰੂਪ ਇਸੇ ਸ਼ਬਦ ਵਿੱਚੋਂ ਹੀ ਵਿਕਸਿਤ ਹੋਏ ਹਨ। ਮੁੱਖ ਸ਼ਬਦ ਅੱਖਰ-ਕ੍ਰਮ ਅਨੁਸਾਰ ਹੀ ਰੱਖਿਆ ਗਿਆ ਹੈ ਅਤੇ ਹਰ ਸ੍ਰੇਣੀ ਦੇ ਬਾਕੀ ਬਣਦੇ ਰੂਪ ਵਿਆਕਰਨ ਅਨੁਸਾਰ ਚੁਕੋਰ ਬ੍ਰੈਕਟ ਵਿੱਚ ਰੱਖੇ ਗਏ ਹਨ ਜਿਵੇਂ :

**ਰੰਗ** (ਕਿ, ਸਕ) :—
ਰੰਗਣਾ :
[ਰੰਗਣੇ
ਰੰਗਣੀ
ਰੰਗਣੀਆਂ;
ਰੰਗਣ
ਰੰਗਣੋਂ]
ਰਗਦਾ :
[ਰੰਗਦੇ
ਰੰਗਦੀ
ਰੰਗਦੀਆਂ;
ਰੰਗਦਿਆਂ]
ਰੰਗਦੋਂ :
[ਰੰਗਦੀਓਂ
ਰੰਗਦਿਓ
ਰੰਗਦੀਓ]
ਰੰਗਾਂ :
[ਰੰਗੀਏ
ਰੰਗੇਂ
ਰੰਗੋਂ
ਰੰਗੇ
ਰੰਗਣ]
ਰੰਗਾਂਗਾ/ਰੰਗਾਂਗੀ :
[ਰੰਗਾਂਗੇ/ਰੰਗਾਂਗੀਆਂ
ਰੰਗੇਂਗਾ/ਰੰਗੇਂਗੀ
ਰੰਗੋਂਗੇ/ਰੰਗੋਂਗੀਆਂ
ਰੰਗੇਗਾ/ਰੰਗੇਗੀ
ਰੰਗਣਗੇ/ਰੰਗਣਗੀਆਂ]
ਰੰਗਿਆ :
[ਰੰਗੇ
ਰੰਗੀ
ਰੰਗੀਆਂ;
ਰੰਗਿਆਂ]
ਰੰਗੀਦਾ :
[ਰੰਗੀਦੇ
ਰੰਗੀਦੀ
ਰੰਗੀਦੀਆਂ]
ਰੰਗੂੰ :
[ਰੰਗੀਂ
ਰੰਗਿਓ
ਰੰਗੂ]

ਇਸ ਕਿਰਿਆ ਤੋਂ ਅੱਠ ਸ੍ਰੇਣੀਆਂ ਬਣੀਆਂ ਹਨ, ਜਿਹੜੀਆਂ ਅੱਖਰ-ਕ੍ਰਮ ਅਨੁਸਾਰ ਇਸ ਪ੍ਰਕਾਰ ਹਨ :—

1. ਰੰਗਣਾ (ਅਮਿਤ ਕਿਰਿਆ)
2. ਰੰਗਦਾ (ਵਰਤਮਾਨ ਕ੍ਰਿਦੰਤ)
3. ਰੰਗਦੋਂ (ਸੰਭਾਵੀ ਭੂਤ ਰੂਪ)
4. ਰੰਗਾਂ (ਸ਼ਰਤੀ ਸੰਭਾਵੀ ਰੂਪ)
5. ਰੰਗਾਂਗਾ/ਰੰਗਾਂਗੀ (ਭਵਿਖਤ ਦਾ ਰੂਪ)
6. ਰੰਗਿਆ (ਭੂਤ ਕ੍ਰਿਦੰਤ)
7. ਰੰਗੀਦਾ (ਕਰਮਣੀ ਰੂਪ)
8. ਰੰਗੂੰ (ਸੰਭਾਵੀ ਭਵਿਖਤ)

ਅਮਿਤ ਕਿਰਿਆ ਰੰਗਣਾ ਤੋਂ ਲਿੰਗ, ਵਚਨ, ਆਦਿ ਅਨੁਸਾਰ ਪੰਜ ਰੂਪ ਹੋਰ ਬਣਦੇ ਹਨ। ਜੇ ਇਹਨਾਂ ਰੂਪਾਂ ਨੂੰ ਅੱਖਰ-ਕ੍ਰਮ ਅਨੁਸਾਰ ਰੱਖਿਆ ਜਾਂਦਾ ਤਾਂ ਸਭ ਤੋਂ ਪਹਿਲਾਂ 'ਰੰਗਣ' ਸ਼ਬਦ ਆਉਣਾ ਚਾਹੀਦਾ ਸੀ, ਪਰੰਤੂ ਵਿਆਕਰਨਿਕ ਕ੍ਰਮ ਅਨੁਸਾਰ ਰੱਖੇ ਜਾਣ ਕਾਰਨ ਇਹਨਾਂ ਸ਼ਬਦਾਂ ਨੂੰ ਚੁਕੋਰ ਬ੍ਰੈਕਟ ਵਿੱਚ ਰੱਖਿਆ ਗਿਆ ਹੈ।

5. ਅੱਖਰ-ਕ੍ਰਮ ਰੱਖਣ ਵਿੱਚ ਬਿੰਦੀ, ਟਿੱਪੀ ਅਤੇ ਅਧਕ ਦੇ ਚਿੰਨ੍ਹਾਂ ਨੂੰ ਨਹੀਂ ਵਿਚਾਰਿਆ ਗਿਆ। ਜੇ ਕਿਤੇ ਅਜਿਹੇ ਫ਼ਰਕ ਵਾਲੇ ਸ਼ਬਦ ਇਕੱਠੇ ਆ ਜਾਣ ਤਾਂ ਪਹਿਲਾਂ ਉਹ ਸ਼ਬਦ ਰੱਖਿਆ ਗਿਆ ਹੈ ਜਿਸ ਉੱਤੇ ਅਧਕ, ਟਿੱਪੀ ਆਦਿ ਕੁੱਝ ਵੀ ਨਾ ਹੋਵੇ, ਫੇਰ ਅਧਕ ਵਾਲਾ ਅਤੇ ਅੰਤ ਟਿੱਪੀ ਜਾਂ ਬਿੰਦੀ ਵਾਲਾ। ਜਿਵੇਂ :

**ਜਤ** (ਨਾਂ, ਪੁ)
ਜਤ-ਸਤ (ਨਾਂ, ਪੁ)
†ਜਤੀ (ਵਿ, ਪੁ)
**ਜੱਤ** (ਨਾਂ, ਇਲਿੰ)
†ਜੱਤਲ (ਵਿ)
**ਜੰਤ** (ਨਾਂ, ਪੁ)
ਜੰਤਾਂ
†ਜੰਤੂ (ਨਾਂ, ਪੁ)
ਜੀਅ-ਜਤ (ਨਾਂ, ਪੁ, ਬਵ)

6. ਉਪਰੋਕਤ ਪੈਰਾ 2 ਅਨੁਸਾਰ ਸ਼ਬਦਾਂ ਨੂੰ ਤਰਤੀਬ ਦੇਣ ਸਮੇਂ ਮੁਕਤਾ ਮਾਤਰਾ ਨੂੰ ਪਹਿਲਾਂ ਰੱਖਿਆ ਗਿਆ ਹੈ। ਸੰਯੁਕਤ ਵਿਅੰਜਨ (ਪੈਰ ਵਿੱਚ ਅੱਖਰ) ਵਾਲਾ ਰੂਪ ਉਥੋਂ ਸ਼ੁਰੂ ਹੁੰਦਾ ਹੈ ਜਿੱਥੇ ਸ਼ਬਦ ਦੇ ਮੁਕਤੇ ਵਾਲੇ (ਲਗ ਰਹਿਤ) ਅੱਖਰ ਖ਼ਤਮ ਹੋ ਜਾਣ। ਉਦਾਹਰਨ ਲਈ ਸ਼ਬਦ **ਸੜੇਹਾਨ** (ਨਾਂ, ਇਲਿੰ) ਤੋਂ ਪਿੱਛੋਂ ਕੋਈ ਹੋਰ ਸ਼ਬਦ 'ਸ' ਮੁਕਤਾ ਅੱਖਰ ਨਾਲ ਸ਼ੁਰੂ ਹੋਣ ਵਾਲਾ ਨਹੀਂ। ਇਸ ਤੋਂ ਪਿੱਛੋਂ 'ਸ' ਨੂੰ ਕੰਨਾ ਮਾਤਰਾ ਵਾਲਾ ਸ਼ਬਦ '**ਸਾਂ**' (ਕਿ, ਅਪ੍ਰ) ਆਉਣਾ ਚਾਹੀਦਾ ਹੈ, ਪਰ ਕੰਨੇ ਨਾਲ ਸ਼ੁਰੂ ਹੋਣ ਵਾਲੇ ਸ਼ਬਦਾਂ ਤੋਂ ਪਹਿਲਾਂ ਸੰਯੁਕਤ ਵਿਅੰਜਨ ਵਾਲੇ ਸ਼ਬਦ ਰੱਖੇ ਗਏ ਹਨ। ਭਾਵ ਸ਼ਬਦ **ਸੜੇਹਾਨ** (ਨਾਂ, ਇਲਿੰ) ਤੋਂ ਬਾਅਦ 'ਸ੍ਾਧ, ਸ੍ਾਪ...' ਆਦਿ ਸ਼ਬਦ ਦਿੱਤੇ ਗਏ ਹਨ। ਸੰਯੁਕਤ ਵਿਅੰਜਨਾ ਨਾਲ ਸ਼ੁਰੂ ਹੋਣ ਵਾਲੇ ਸ਼ਬਦ ਦੇਣ ਤੋਂ ਬਾਅਦ 'ਸ' ਨੂੰ ਕੰਨਾ ਨਾਲ ਸ਼ੁਰੂ ਹੋਣ ਵਾਲੇ ਸ਼ਬਦ ਦਿੱਤੇ ਗਏ ਹਨ। ਸੰਯੁਕਤ ਵਿਅੰਜਨਾਂ ਵਿੱਚ ਸਭ ਤੋਂ ਪਹਿਲਾਂ ਪੈਰ ਵਾਲੇ ਅੱਖਰ 'ਹ' ਫਿਰ 'ਰ' ਅਤੇ ਫਿਰ 'ਵ' ਦੀ ਤਰਤੀਬ ਰੱਖੀ ਗਈ ਹੈ।

7. /ਸ਼, ਖ਼, ਗ਼, ਜ਼, ਫ਼, ਲ਼/ ਨੂੰ ਕ੍ਰਮਵਾਰ /ਸ, ਖ, ਗ, ਜ, ਫ, ਲ/ ਨਾਲੋਂ ਵੱਖਰੀਆਂ ਧੁਨੀਆਂ ਸ੍ਵੀਕਾਰ ਕੀਤਾ ਗਿਆ ਹੈ। ਇਸ ਲਈ ਕੋਸ਼ ਵਿੱਚ ਇਹਨਾਂ ਅੱਖਰਾਂ ਨਾਲ ਬਣਨ ਵਾਲੇ ਸ਼ਬਦਾਂ ਦੀ ਤਰਤੀਬ ਵੀ ਬਿਨਾਂ ਬਿੰਦੀ ਵਾਲੇ ਅੱਖਰਾਂ ਨਾਲੋਂ ਵੱਖਰੀ ਰੱਖੀ ਗਈ ਹੈ। ਇਹਨਾਂ ਅੱਖਰਾਂ ਦੀਆਂ ਪੱਟੀਆ ਵੀ ਵੱਖਰੀਆਂ ਹਨ; ਅਤੇ ਵਿਚਾਲੇ ਜਾਂ ਅੰਤ ਵਿੱਚ ਆਉਣ ਵਾਲੇ 'ਖ਼', 'ਗ਼', 'ਜ਼' ਆਦਿ ਉਦੋਂ ਸ਼ੁਰੂ ਹੋਣਗੇ, ਜਦੋਂ ਇਸੇ ਸਥਿਤੀ ਵਿੱਚ ਆਏ, ਤਰਤੀਬਵਾਰ 'ਖ', 'ਗ', 'ਜ' ਆਦਿ ਵਾਲੇ ਸ਼ਬਦ ਖ਼ਤਮ ਹੋ ਜਾਣ। ਉਦਾਹਰਨ ਲਈ ਸ਼ਬਦ 'ਰਸੌਲੀ' ਤੋਂ ਪਿੱਛੋਂ 'ਰਸ਼' ਆਇਆ ਹੈ, ਹਾਲਾਂਕਿ 'ਰਸੌਲੀ' ਵਿੱਚ ਦੂਜੇ ਸਥਾਨ ਤੇ 'ਸ' ਨੂੰ ਕਨੌੜਾ ਲੱਗਾ ਹੋਇਆ ਹੈ ਅਤੇ 'ਰਸ਼' ਵਿੱਚ ਦੂਜੇ ਸਥਾਨ ਤੇ ਆਇਆ 'ਸ਼' ਮੁਕਤਾ ਹੈ।

## ਕੋਸ਼ ਵਿੱਚ ਵਰਤੇ ਗਏ ਸੰਖੇਪ–ਚਿੰਨ੍ਹ/ਸੰਕੇਤ

### ਸੰਖੇਪ-ਚਿੰਨ੍ਹ

| | | | |
|---|---|---|---|
| ਅੰ | ਅੰਗਰੇਜ਼ੀ | ਨਿਪਾ | ਨਿਪਾਤ |
| ਅਕ | ਅਕਰਮਕ | ਪੜ | ਪੜਨਾਂਵ |
| ਅਗੇ | ਅਗੇਤਰ | ਪ੍ਰੇ | ਪ੍ਰੇਰਨਾਰਥਿਕ |
| ਅਪੂ | ਅਪੂਰਨ | ਪੁ | ਪੁਲਿੰਗ |
| ਇਲਿੰ | ਇਸਤਰੀ–ਲਿੰਗ | ਪੁਆ | ਪੁਆਧੀ |
| ਇਵ | ਇੱਕਵਚਨ | ਪੋਠੋ | ਪੋਠੋਹਾਰੀ |
| ਸੰ | ਸੰਸਕ੍ਰਿਤ | ਫ੍ਰਾਂ | ਫ੍ਰਾਂਸੀਸੀ |
| ਸਕ | ਸਕਰਮਕ | ਫ਼ਾਰ | ਫ਼ਾਰਸੀ |
| ਸੰਬੰ | ਸੰਬੰਧਕ | ਬਵ | ਬਹੁਵਚਨ |
| ਸੰਬੰਰੂ | ਸੰਬੰਧਕੀ ਰੂਪ | ਬੋਲ | ਬੋਲ-ਚਾਲ (ਦਾ ਰੂਪ) |
| ਸੰਬੋ | ਸੰਬੋਧਨੀ (ਰੂਪ) | ਭੂਕ੍ਰਿ | ਭੂਤ ਕ੍ਰਿਦੰਤ |
| ਕਿ | ਕਿਰਿਆ | ਮਲ | ਮਲਵਈ |
| ਕਿ-ਅੰਸ਼ | ਕਿਰਿਆ-ਅੰਸ਼ | ਮੁਲ | ਮੁਲਤਾਨੀ |
| ਕਿਵਿ | ਕਿਰਿਆ–ਵਿਸ਼ੇਸ਼ਣ | ਮੂਰੂ | ਮੂਲ ਰੂਪ |
| ਡੋ | ਡੋਗਰੀ | ਯੋ | ਯੋਜਕ |
| ਦੁਆ | ਦੁਆਬੀ | ਲਹਿੰ | ਲਹਿੰਦੀ |
| ਦੱਪ੍ਰੇ | ਦੋਹਰੀ ਪ੍ਰੇਰਨਾ | ਵਰਕਿ | ਵਰਤਮਾਨ ਕ੍ਰਿਦੰਤ |
| ਨਾਂ | ਨਾਂਵ | ਵਿ | ਵਿਸ਼ੇਸ਼ਣ |
| ਨਿਨਾਂ | ਨਿੱਜੀ ਨਾਂਵ | ਵਿਸ | ਵਿਸਮਕ |

### ਸੰਕੇਤ

| ਸੰਕੇਤ | ਜਾਣਕਾਰੀ |
|---|---|
| † (ਡੈਗਰ) ਦਾ ਚਿੰਨ੍ਹ : | ਮੂਲ ਰੂਪਾਂ ਤੋਂ ਬਣਨ ਵਾਲੇ ਸਾਧਿਤ ਰੂਪਾਂ ਵਿੱਚੋਂ ਜਿਸ ਸ਼ਬਦ ਦੀ ਆਪਣੀ ਖ਼ਾਸ ਮਹੱਤਾ ਹੋਵੇ ਉਸ ਸਾਧਿਤ ਰੂਪ ਨਾਲ ਖੱਬੇ ਪਾਸੇ ਡੈਗਰ (†) ਦਾ ਚਿੰਨ੍ਹ ਲਾਇਆ ਗਿਆ ਹੈ ਅਤੇ ਉਸ ਸ਼ਬਦ ਨੂੰ ਮੁੱਖ ਇੰਦਰਾਜ ਵਜੋਂ ਕੋਸ਼ ਵਿੱਚ ਆਪਣੀ ਤਰਤੀਬ ਅਨੁਸਾਰ ਵੀ ਦਿੱਤਾ ਗਿਆ ਹੈ। ਅਜਿਹੇ ਸ਼ਬਦ ਤੋਂ ਬਣਨ ਵਾਲੇ ਸਾਧਿਤ ਰੂਪ ਕੇਵਲ ਮੁੱਖ ਸ਼ਬਦ ਅਧੀਨ ਹੀ ਦਿੱਤੇ ਗਏ ਹਨ। |
| */** (ਤਾਰੇ) ਦਾ ਚਿੰਨ੍ਹ : | ਕਿਸੇ ਸ਼ਬਦ ਦੀ ਸਪਸ਼ਟਤਾ ਦੀ ਲੋੜ ਮਹਿਸੂਸ ਹੋਣ ਤੇ ਕੋਸ਼ ਵਿੱਚ ਫੁੱਟ-ਨੋਟ ਦਿੱਤੇ ਗਏ ਹਨ। ਫੁੱਟ-ਨੋਟ |

| ਸੰਕੇਤ | ਜਾਣਕਾਰੀ |
| --- | --- |
| | ਦਣ ਲਈ ਚਿੰਨ੍ਹ ਤਾਰਾ (*) ਦੀ ਵਰਤੋਂ ਕੀਤੀ ਗਈ ਹੈ। ਜਿੱਥੇ ਇੱਕੋ ਪੰਨੇ ਤੇ ਇੱਕ ਤੋਂ ਵੱਧ ਫੁੱਟ-ਨੋਟ ਦੇਣ ਦੀ ਲੋੜ ਪਈ ਹੈ, ਉਥੇ ਦੋ (ਜਾਂ ਦੋ ਤੋਂ ਵੱਧ) ਤਾਰੇ ਦੇ ਚਿੰਨ੍ਹ ਦਿੱਤੇ ਗਏ ਹਨ। ਇਸ ਚਿੰਨ੍ਹ ਦੀ ਵਰਤੋਂ ਕੇਵਲ ਫੁੱਟ-ਨੋਟ ਦੇਣ ਲਈ ਹੀ ਕੀਤੀ ਗਈ ਹੈ। |
| = (ਬਰਾਬਰ) ਦਾ ਚਿੰਨ੍ਹ : | ਇਹ ਚਿੰਨ੍ਹ ਲਾ ਕੇ ਉਸ ਤੋਂ ਪਿੱਛੋ ਸੰਬੰਧਿਤ ਸ਼ਬਦ ਦਾ ਸਮਾਨਾਰਥਿਕ ਰੂਪ ਜਾਂ ਉਸ ਦੇ ਸੰਖਿਪਤ ਅਰਥ ਦਿੱਤੇ ਗਏ ਹਨ ਜਿਵੇਂ :<br>**ਕਿਤਾ** (ਨਾਂ, ਪੁ) [=ਭੌਂ ਦਾ ਚੱਕ] |
| ( ) (ਗੋਲ ਬ੍ਰੈਕਟ) | ਕੋਸ਼ ਵਿੱਚ ਗੋਲ ਬ੍ਰੈਕਟ ਦੀ ਵਰਤੋਂ ਕੇਵਲ ਵਿਆਕਰਨਿਕ ਜਾਣਕਾਰੀ ਦੇਣ ਵਾਸਤੇ ਕੀਤੀ ਗਈ ਹੈ। ਮੁੱਖ ਸ਼ਬਦ ਤੋਂ ਇਲਾਵਾ ਸਾਧਿਤ-ਰੂਪਾ ਨਾਲ ਵੀ, ਲੋੜ ਅਨੁਸਾਰ, ਵਿਆਕਰਨਿਕ ਜਾਣਕਾਰੀ ਦੇਣ ਲਈ ਇਸੇ ਬ੍ਰੈਕਟ ਦੀ ਹੀ ਵਰਤੋਂ ਕੀਤੀ ਗਈ ਹੈ। ਜਿਵੇਂ :<br>**ਵਹਿਸ਼ੀ** (ਨਾਂ, ਪੁ)<br>ਵਹਿਸ਼ੀਆਂ;<br>ਵਹਿਸ਼ੀਆ (ਸੰਬੋ)<br>ਵਹਿਸ਼ੀਓ<br>ਵਹਿਸ਼ੀਆਨਾ (ਵਿ)<br>ਵਹਿਸ਼ੀਪੁਣਾ (ਨਾਂ, ਪੁ)<br>ਵਹਿਸ਼ੀਪੁਣੇ |
| [ ] (ਚੁਕੋਰ ਬ੍ਰੈਕਟ) | ਇਸ ਚਿੰਨ੍ਹ ਦੀ ਵਰਤੋਂ ਤਿੰਨ ਵੱਖ-ਵੱਖ ਮੰਤਵਾਂ ਲਈ ਕੀਤੀ ਗਈ ਹੈ :<br>(i) ਸ਼ਬਦਾਂ ਦੇ ਅਰਥ, ਵਰਤੋਂ, ਵਿਆਖਿਆ, ਭਾਸ਼ਾ ਦਾ ਮੂਲ ਰੂਪ ਆਦਿ ਦੇਣ ਲਈ। ਇਸ ਮੰਤਵ ਲਈ ਇਸ ਦੀ ਵਰਤੋਂ ਖ਼ਾਸ ਕਰਕੇ ਮੁੱਖ ਸ਼ਬਦ ਨਾਲ ਹੀ ਕੀਤੀ ਗਈ ਹੈ; ਜਿਵੇਂ :<br>**ਜੁੱਫਾ** (ਨਾਂ, ਪੁ) [=ਵਾਲਾਂ ਦਾ ਉਲਝਿਆ ਗੁੱਛਾ]<br>(ii) ਸ਼ਬਦਾਂ ਦੇ ਸਾਧਿਤ ਰੂਪਾਂ ਵਿੱਚ ਜਿੱਥੇ ਲਿੰਗ, ਵਚਨ ਜਾਂ ਕਾਰਕ ਨੂੰ ਮੁੱਖ ਰੱਖਦਿਆਂ ਹੋਇਆਂ ਤਰਤੀਬ ਅੱਖਰ-ਕ੍ਰਮ ਅਨੁਸਾਰ ਨਹੀਂ ਰੱਖੀ ਗਈ, ਉਥੇ ਇਸ ਬ੍ਰੈਕਟ ਦੀ ਵਰਤੋਂ ਕੀਤੀ ਗਈ ਹੈ; ਜਿਵੇਂ :<br>**ਫਰਲਾ** (ਨਾਂ, ਪੁ)<br>[ਫਰਲੇ<br>ਫਰਲਿਆਂ<br>ਫਰਲਿਓਂ]<br>ਜ ਇਹਨਾਂ ਸ਼ਬਦਾਂ ਨੂੰ ਅੱਖਰ ਕ੍ਰਮ ਅਨੁਸਾਰ ਲਿਖਿਆ ਜਾਂਦਾ ਤਾਂ ਇਹਨਾ ਦੀ ਤਰਤੀਬ 'ਫਰਲਿਓਂ ਫ਼ਰਲਿਆਂ, ਫਰਲੇ' ਹੋਣੀ ਸੀ ਜੋ ਢੁਕਵੀਂ ਨਹੀਂ।<br>(iii) ਮੂਲ ਕਿਰਿਆ ਦੇ ਸਾਧਿਤ ਰੂਪਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਦੇ ਰੂਪਾਂ ਨੂੰ ਵੀ ਚੁਕੋਰ ਬ੍ਰੈਕਟ ਵਿੱਚ ਰੱਖਿਆ ਗਿਆ ਹੈ, ਕਿਉਂਜੋ ਇਹਨਾਂ ਦੀ ਤਰਤੀਬ ਵੀ ਅੱਖਰ ਕ੍ਰਮ ਅਨੁਸਾਰ ਨਹੀਂ ਰੱਖੀ ਗਈ; ਜਿਵੇਂ :<br>ਧੱਕਣਾ :<br>[ਧੱਕਣੇ<br>ਧੱਕਣੀ<br>ਧੱਕਣੀਆਂ;<br>ਧੱਕਣ<br>ਧੱਕਣੋਂ] |
| - (ਜੋੜਨੀ; hyphen) | ਇਸ ਚਿੰਨ੍ਹ ਦੀ ਵਰਤੋਂ ਨਿਮਨ ਅਨੁਸਾਰ ਕੀਤੀ ਗਈ ਹੈ :<br>(i) ਜਿੱਥੇ ਦੋ ਸਾਰਥਕ ਜਾਂ ਨਿਰਾਰਥਕ ਸ਼ਬਦਾਂ ਦੇ ਜੋੜ ਨਾਲ ਇੱਕ ਸ਼ਬਦ ਬਣਦਾ ਹੋਵੇ, ਉਥੇ ਇਸ ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ ; ਜਿਵੇਂ :<br>ਠੰਢਾ-ਠਾਰ, ਪਾਣੀ-ਧਾਣੀ, ਆਦਿ।<br>(ii) ਅਗੇਤਰ ਨੂੰ ਮੁੱਖ ਸ਼ਬਦ ਵਜੋਂ ਦਰਜ ਕਰਨ ਉਪਰੰਤ ਇਸ ਦੇ ਨਾਲ ਇਸ ਚਿੰਨ੍ਹ ਦੀ ਵਰਤੋਂ ਕੀਤੀ ਹੈ; ਜਿਸ ਦਾ ਭਾਵ ਹੈ ਕਿ ਇਹ ਅਗੇਤਰ ਹੈ ਅਤੇ ਇਸ ਨਾਲ ਹੋਰ ਧੁਨੀਆਂ ਦੇ |

| ਸੰਕੇਤ | ਜਾਣਕਾਰੀ |
|---|---|
| | ਜੋੜਨ ਨਾਲ ਪੂਰਾ ਸ਼ਬਦ ਬਣ ਸਕੇਗਾ । ਜਿਵੇਂ **ਦੂਰ**-(ਅਗੋ) |
| /(ਤਿਰਛੀ ਰੇਖਾ; oblique) | ਇਸ ਚਿੰਨ੍ਹ ਦੀ ਵਰਤੋਂ ਇਸ ਪ੍ਰਕਾਰ ਕੀਤੀ ਗਈ ਹੈ :<br>(i) ਵਿਆਕਰਨਿਕ ਜਾਣਕਾਰੀ ਦੇਣ ਸਮੇਂ ਜੇ ਸ਼ਬਦ ਦੀ ਵਰਤੋਂ ਇਸਤ੍ਰੀ-ਲਿੰਗ ਤੇ ਪੁਲਿੰਗ ਦੋਹਾਂ ਲਿੰਗਾਂ ਵਿੱਚ ਹੁੰਦੀ ਹੋਵੇ ਤਾਂ ਇਸ ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ ਜਿਵੇਂ : **ਥਾਂ** (ਨਾਂ, ਇਲਿੰ/ਪੁ) ਤੋਂ ਭਾਵ ਇਹ ਹੈ ਕਿ ਇਹ ਸ਼ਬਦ ਇਸਤਰੀ-ਲਿੰਗ ਅਤੇ ਪੁਲਿੰਗ ਦੋਂਹਾਂ ਰੂਪਾਂ ਵਿੱਚ ਵਰਤਿਆ ਜਾਂਦਾ ਹੈ ।<br>(ii) ਕਿਰਿਆ ਦੇ ਭਵਿਖਤ ਦੇ ਬਣੇ ਰੂਪ ਤੋਂ ਬਣਨ ਵਾਲੇ ਸਾਧਿਤ ਰੂਪਾਂ ਵਿੱਚ ਲਿੰਗ ਨੂੰ ਦਰਸਾਉਣ ਲਈ ਇਸ ਦੀ ਵਰਤੋਂ ਕੀਤੀ ਗਈ ਹੈ । ਜਿਵੇਂ :<br>ਕਰਾਂਗੇ/ਕਰਾਂਗੀਆਂ<br>ਕਰੇਂਗਾ/ਕਰੇਂਗੀ |
| : (ਦੁਬਿੰਦੀ) ਦਾ ਚਿੰਨ੍ਹ : | ਇਸ ਚਿੰਨ੍ਹ ਦੀ ਵਰਤੋਂ ਦੋ ਪ੍ਰਕਾਰ ਦੀ ਹੈ :<br>(i) ਕਿਰਿਆਵਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਦੇ ਪਹਿਲੇ ਸ਼ਬਦ ਪਿੱਛੇ ਦੁਬਿੰਦੀ ਲਾਈ ਗਈ ਹੈ । ਇਸ ਤੋਂ ਭਾਵ ਹੈ ਕਿ ਇਸ ਕਿਰਿਆ-ਸ਼੍ਰੇਣੀ ਵਿੱਚ ਹੇਠਾਂ ਦਿੱਤੇ ਸ਼ਬਦ ਆਉਂਦੇ ਹਨ :<br>ਜਿਵੇਂ :<br>ਪੜ੍ਹਦਾ :<br>[ਪੜ੍ਹਦੇ<br>ਪੜ੍ਹਦੀ<br>ਪੜ੍ਹਦੀਆਂ;<br>ਪੜ੍ਹਦਿਆਂ]<br>(ii) ਕਿਸੇ ਸ਼ਬਦ ਦਾ ਸਪਸ਼ਟੀ-ਕਰਨ ਦੇਣ ਲਈ, ਕਈ ਥਾਂਈਂ, ਉਸ ਸ਼ਬਦ ਦੀ ਵਰਤੋਂ ਦਿੱਤੀ ਗਈ ਹੈ । ਵਰਤੋਂ ਦਰਸਾਉਣ ਤੋਂ ਪਹਿਲਾਂ ਪਾਏ ਇਸ ਚਿੰਨ੍ਹ ਤੋਂ ਭਾਵ ਹੈ 'ਜਿਵੇਂ' । ਉਦਾਹਰਨ ਲਈ ਦੇਖੋ :<br>**ਵੱਟਾ** (ਨਾਂ, ਪੁ) [: ਰੋਲਾਂ ਵੱਟੇ ਜੋਂ ਲਵੇ ] |
| :— (ਦੁਬਿੰਦੀ-ਡੈਸ਼) | [ਕਿਸੇ ਕਿਰਿਆ ਦੇ ਮੁੱਖ ਸ਼ਬਦ ਨਾਲ ਗੋਲ ਬ੍ਰੈਕਟ ਵਿੱਚ ਉਸ ਦੀ ਵਿਆਕਰਨਿਕ ਜਾਣਕਾਰੀ ਦਿੱਤੀ ਜਾਂਦੀ ਹੈ । ਉਸ ਤੋਂ ਅੱਗੇ ਇਸ ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ । ਇਸ ਚਿੰਨ੍ਹ ਦਾ ਭਾਵ ਹੈ ਕਿ ਕਿਰਿਆ ਦੀਆਂ ਹੇਠਾਂ ਦਿੱਤੀਆਂ ਸ਼੍ਰੇਣੀਆਂ ਤੇ ਇਹਨਾ ਦੇ ਸਾਧਿਤ-ਰੂਪ ਬਣਦੇ ਹਨ । ਜਿਵੇਂ :<br>**ਸੁਜਾ** (ਕਿ, ਸਕ) :— |
| — (ਡੈਸ਼) ਦਾ ਚਿੰਨ੍ਹ : | ਕੁਝ ਸ਼ਬਦਾਂ ਦੇ ਪਿੱਛੇ, ਚੁਕੋਰ ਬ੍ਰੈਕਟ ਵਿੱਚ 'ਅੰ' ਦੇ ਨਾਲ ਡੈਸ਼ (—) ਲਾਈ ਗਈ ਹੈ ਤੇ ਫੇਰ ਕੋਈ ਅੰਗਰੇਜ਼ੀ ਸ਼ਬਦ ਲਿਖਿਆ ਹੈ । ਇਸ ਦਾ ਭਾਵ ਹੈ ਕਿ ਇਹ ਪੰਜਾਬੀ ਸ਼ਬਦ ਅਸਾਂ ਇਸ ਅੰਗਰੇਜ਼ੀ ਸ਼ਬਦ ਦਾ ਸਮਾਨਾਰਥਕ ਮੰਨਿਆ ਹੈ ਜਿਵੇਂ ।<br>**ਗਤੀ-ਤੋੜ** (ਨਾਂ, ਪੁ) [ਅੰ—speed breaker] |
| , (ਕਾਮੇ) ਦਾ ਚਿੰਨ੍ਹ : | ਕਾਮੇ ਦੀ ਵਰਤੋਂ ਨਿਮਨ ਅਨੁਸਾਰ ਕੀਤੀ ਗਈ ਹੈ :<br>(i) ਵਿਆਕਰਨਿਕ ਜਾਣਕਾਰੀ ਦੇਣ ਸਮੇਂ ਇਸ ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ । ਜਿਵੇਂ :<br>(ਵਿ, ਨਾਂ, ਪੁ) ਜਿਸ ਤੋਂ ਭਾਵ ਸ਼ਬਦ 'ਨਾਂ' ਅਤੇ 'ਵਿਸ਼ੇਸ਼ਣ' ਹੈ ਅਤੇ ਪੁਲਿੰਗ ਰੂਪ ਵਿੱਚ ਹੀ ਵਰਤਿਆ ਜਾਂਦਾ ਹੈ ।<br>(ii) ਫੁੱਟ-ਨੋਟਾਂ ਜਾਂ ਸ਼ਬਦ ਦੀ ਹੋਰ ਜਾਣਕਾਰੀ ਦੇਣ ਲਈ ਵਰਤੇ ਗਏ ਵਾਕਾਂ ਵਿੱਚ ਥੋੜ੍ਹੇ ਵਿਰਾਮ ਲਈ ਇਸ ਚਿੰਨ੍ਹ ਦੀ ਵਰਤੋਂ ਵੀ ਕੀਤੀ ਗਈ ਹੈ । |
| ; (ਸੈਮੀਕੋਲਨ) ਦਾ ਚਿੰਨ੍ਹ: | ਇਸ ਚਿੰਨ੍ਹ ਦੀ ਵਰਤੋਂ ਨਿਮਨ ਅਨੁਸਾਰ ਕੀਤੀ ਗਈ ਹੈ :<br>ਵਿਆਕਰਨਿਕ ਜਾਣਕਾਰੀ ਦੇਣ ਸਮੇਂ |

| ਸੰਕੇਤ | ਜਾਣਕਾਰੀ |
|---|---|
| | ਜੇ ਸ਼ਬਦ ਦੀ ਵਰਤੋਂ ਵੱਖ-ਵੱਖ ਵਿਆਕਰਨਿਕ ਰੂਪਾਂ ਵਿੱਚ ਹੁੰਦੀ ਹੈ ਤਾਂ ਇਸ ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ। ਜਿਵੇਂ : (ਨਾਂ, ਪੁ; ਵਿ) ਤੋਂ ਭਾਵ ਹੈ ਕਿ ਸ਼ਬਦ ਨਾਂਵ ਹੈ ਤੇ ਪੁਲਿੰਗ ਰੂਪ ਵਿੱਚ ਇਸ ਦੀ ਵਰਤੋਂ ਹੁੰਦੀ ਹੈ। ਇਸ ਦੇ ਨਾਲ-ਨਾਲ ਇਸ ਦੀ ਵਰਤੋਂ ਵਿਸ਼ੇਸ਼ਣ ਵਜੋਂ ਵੀ ਕੀਤੀ ਜਾਂਦੀ ਹੈ। |
| ' ' (ਇਕਹਿਰੇ ਪੁੱਠੇ ਕਾਮੇ) | ਕਿਸੇ ਸ਼ਬਦ ਨੂੰ ਵੱਖਰਾ ਕਰਕੇ ਦਰਸਾਉਣ ਲਈ ਉਸ ਨੂੰ ਇਕਹਿਰੇ ਪੁੱਠੇ ਕਾਮਿਆਂ ਵਿੱਚ ਰੱਖਿਆ ਗਿਆ ਹੈ। ਜਿਵੇਂ: ਪੰਜਾਬੀ ਰੂਪ 'ਬਣ' ਹੈ, ਪਰ ਹੁਣ 'ਵਣ' ਵੀ ਪ੍ਰਚਲਿਤ ਹੋ ਰਿਹਾ ਹੈ। |

# ੳ

**ਉਸ*** (ਪੜ, ਸੰਬੰਦ੍ਰ)
ਉਸੇ
**ਉਸਤਤ** (ਨਾਂ, ਇਲਿੰ)
**ਉਸਤਰਾ** (ਨਾਂ, ਪੁ)
[ਉਸਤਰੇ
ਉਸਤਰਿਆਂ
ਉਸਤਰਿਓਂ]
**ਉਸਤਾਦ** (ਨਾਂ, ਪੁ)
ਉਸਤਾਦਾਂ
ਉਸਤਾਦੋਂ;
ਉਸਤਾਦੋ (ਸੰਬੋ, ਬਵ)
ਉਸਤਾਦੀ (ਨਾਂ, ਇਲਿੰ)
ਉਸਤਾਦੀਆਂ
**ਉੱਸਰ** (ਕਿ, ਅਕ) :—
ਉੱਸਰਦਾ :
[ਉੱਸਰਦੇ
ਉੱਸਰਦੀ
ਉੱਸਰਦੀਆਂ;
ਉੱਸਰਦਿਆਂ]
ਉੱਸਰਨਾ :
[ਉੱਸਰਨੇ
ਉੱਸਰਨੀ
ਉੱਸਰਨੀਆਂ;
ਉੱਸਰਨ
ਉੱਸਰਨੋਂ]
ਉੱਸਰਿਆ :
[ਉੱਸਰੇ
ਉੱਸਰੀ
ਉੱਸਰੀਆਂ;
ਉੱਸਰਿਆਂ]
ਉੱਸਰੂ
ਉੱਸਰੇ :
ਉੱਸਰਨ
ਉੱਸਰੇਗਾ/ਉੱਸਰੇਗੀ :
ਉੱਸਰਨਗੇ/ਉੱਸਰਨਗੀਆਂ
**ਉਸਰੱਈਆ** (ਨਾਂ, ਪੁ)
ਉਸਰੱਈਏ
ਉਸਰੱਈਆਂ
**ਉਸਰਵਾ** (ਕਿ, ਦੋਪ੍ਰੇ) :—
ਉਸਰਵਾਉਣਾ :
[ਉਸਰਵਾਉਣੇ
ਉਸਰਵਾਉਣੀ
ਉਸਰਵਾਉਣੀਆਂ;
ਉਸਰਵਾਉਣ
ਉਸਰਵਾਉਣੋਂ]
ਉਸਰਵਾਉਂਦਾ :
[ਉਸਰਵਾਉਂਦੇ
ਉਸਰਵਾਉਂਦੀ
ਉਸਰਵਾਉਂਦੀਆਂ;
ਉਸਰਵਾਉਂਦਿਆਂ]
ਉਸਰਵਾਉਂਦੋਂ :
[ਉਸਰਵਾਉਂਦੀਓਂ
ਉਸਰਵਾਉਂਦਿਓ
ਉਸਰਵਾਉਂਦੀਓ]
ਉਸਰਵਾਊਂ :
[ਉਸਰਵਾਈਂ
ਉਸਰਵਾਇਓ
ਉਸਰਵਾਊ]
ਉਸਰਵਾਇਆ :
[ਉਸਰਵਾਏ
ਉਸਰਵਾਈ
ਉਸਰਵਾਈਆਂ;
ਉਸਰਵਾਇਆਂ]
ਉਸਰਵਾਈਦਾ :
[ਉਸਰਵਾਈਦੇ
ਉਸਰਵਾਈਦੀ
ਉਸਰਵਾਈਦੀਆਂ]
ਉਸਰਵਾਵਾਂ :
[ਉਸਰਵਾਈਏ
ਉਸਰਵਾਏਂ
ਉਸਰਵਾਓ
ਉਸਰਵਾਏ
ਉਸਰਵਾਉਣ]
ਉਸਰਵਾਵਾਂਗਾ/ਉਸਰਵਾਵਾਂਗੀ :
[ਉਸਰਵਾਵਾਂਗੇ/ਉਸਰਵਾਵਾਂਗੀਆਂ
ਉਸਰਵਾਏਂਗਾ/ਉਸਰਵਾਏਂਗੀ
ਉਸਰਵਾਓਗੇ/ਉਸਰਵਾਓਗੀਆਂ
ਉਸਰਵਾਏਗਾ/ਉਸਰਵਾਏਗੀ
ਉਸਰਵਾਉਣਗੇ/ਉਸਰਵਾਉਣਗੀਆਂ]
**ਉਸਰਾ** (ਕਿ, ਪ੍ਰੇ) :—
ਉਸਰਾਉਣਾ :
[ਉਸਰਾਉਣੇ
ਉਸਰਾਉਣੀ
ਉਸਰਾਉਣੀਆਂ;
ਉਸਰਾਉਣ
ਉਸਰਾਉਣੋਂ]
ਉਸਰਾਉਂਦਾ :
[ਉਸਰਾਉਂਦੇ
ਉਸਰਾਉਂਦੀ
ਉਸਰਾਉਂਦੀਆਂ;
ਉਸਰਾਉਂਦਿਆਂ]
ਉਸਰਾਉਂਦੋਂ :
[ਉਸਰਾਉਂਦੀਓਂ

---

*'ਓਸ' ਵੀ ਬੋਲਿਆ ਜਾਂਦਾ ਹੈ ।

ਉਸਰਾਉਂਦਿਓ
ਉਸਰਾਉਂਦੀਓ]
ਉਸਰਾਊਂ :
[ਉਸਰਾਈਂ
ਉਸਰਾਇਓ
ਉਸਰਾਊ]
ਉਸਰਾਇਆ :
[ਉਸਰਾਏ
ਉਸਰਾਈ
ਉਸਰਾਈਆਂ;
ਉਸਰਾਇਆਂ]
ਉਸਰਾਈਦਾ :
[ਉਸਰਾਈਦੇ
ਉਸਰਾਈਦੀ
ਉਸਰਾਈਦੀਆਂ]
ਉਸਰਾਵਾਂ :
[ਉਸਰਾਈਏ
ਉਸਰਾਏਂ
ਉਸਰਾਓ
ਉਸਰਾਏ
ਉਸਰਾਉਣ]
ਉਸਰਾਵਾਂਗਾ/ਉਸਰਾਵਾਂਗੀ :
[ਉਸਰਾਵਾਂਗੇ/ਉਸਰਾਵਾਂਗੀਆਂ
ਉਸਰਾਏਂਗਾ/ਉਸਰਾਏਂਗੀ
ਉਸਰਾਓਗੇ/ਉਸਰਾਓਗੀਆਂ
ਉਸਰਾਏਗਾ/ਉਸਰਾਏਗੀ
ਉਸਰਾਉਣਗੇ/ਉਸਰਾਉਣਗੀਆਂ]

**ਉਸਲ਼ਵੱਟ** (ਨਾਂ, ਪੁ)
ਉਸਲਵੱਟਾਂ
ਉਸਲ਼ਵੱਟੇ (ਨਾਂ, ਪੁ, ਬਵ) [ਮਲ]

**ਉਸਾਰ** (ਕਿ, ਸਕ) :—
ਉਸਾਰਦਾ :
[ਉਸਾਰਦੇ
ਉਸਾਰਦੀ
ਉਸਾਰਦੀਆਂ;
ਉਸਾਰਦਿਆਂ]
ਉਸਾਰਦੋਂ :
[ਉਸਾਰਦੀਓਂ
ਉਸਾਰਦਿਓ
ਉਸਾਰਦੀਓ]
ਉਸਾਰਨਾ :
[ਉਸਾਰਨੇ
ਉਸਾਰਨੀ
ਉਸਾਰਨੀਆਂ;
ਉਸਾਰਨ
ਉਸਾਰਨੋਂ]
ਉਸਾਰਾਂ :
[ਉਸਾਰੀਏ
ਉਸਾਰੇਂ
ਉਸਾਰੋ
ਉਸਾਰੇ
ਉਸਾਰਨ]
ਉਸਾਰਾਂਗਾ/ਉਸਾਰਾਂਗੀ :
[ਉਸਾਰਾਂਗੇ/ਉਸਾਰਾਂਗੀਆਂ
ਉਸਾਰੇਂਗਾ/ਉਸਾਰੇਂਗੀ
ਉਸਾਰੋਗੇ/ਉਸਾਰੋਗੀਆਂ
ਉਸਾਰੇਗਾ/ਉਸਾਰੇਗੀ
ਉਸਾਰਨਗੇ/ਉਸਾਰਨਗੀਆਂ]
ਉਸਾਰਿਆ :
[ਉਸਾਰੇ
ਉਸਾਰੀ
ਉਸਾਰੀਆਂ;
ਉਸਾਰਿਆਂ]
ਉਸਾਰੀਦਾ :
[ਉਸਾਰੀਦੇ
ਉਸਾਰੀਦੀ
ਉਸਾਰੀਦੀਆਂ]
ਉਸਾਰੂੰ :
[ਉਸਾਰੀਂ
ਉਸਾਰਿਓ
ਉਸਾਰੂ]

**ਉਸਾਰੀ** (ਨਾਂ, ਇਲਿੰ)
[ਉਸਾਰੀਆਂ
ਉਸਾਰੀਓਂ]

**ਉਸਾਰੂ** (ਵਿ)

**ਉੱਸ਼ੂ** (ਨਾਂ, ਪੁ) [=ਤਾਰਾਮੀਰਾ; ਲਹਿੰ]

**ਉਸ਼ਾ** (ਨਾਂ, ਇਲਿੰ)

**ਉਸ਼ੇਰ** (ਨਾਂ, ਇਲਿੰ)
ਉਸ਼ੇਰ-ਸਾਰ (ਕਿਵਿ)

**ਉਹ** (ਪੜ)
ਉਹਥੋਂ*
ਉਹਦਾ (ਪੜ, ਪੁ)
[ਉਹਦੇ
ਉਹਦਿਆਂ
ਉਹਦੀ (ਇਲਿੰ)
ਉਹਦੀਆਂ]
ਉਹਨਾਂ
ਉਹਨੀਂ
ਉਹਨੂੰ
ਉਹੋ**

**ਉੱਕ** (ਕਿ, ਅਕ):—
ਉੱਕਣਾ :
[ਉੱਕਣੇ
ਉੱਕਣੀ
ਉੱਕਣੀਆਂ;
ਉੱਕਣ
ਉੱਕਣੋਂ]
ਉੱਕਦਾ :
[ਉੱਕਦੇ
ਉੱਕਦੀ
ਉੱਕਦੀਆਂ;
ਉੱਕਦਿਆਂ]
ਉੱਕਦੋਂ :
[ਉੱਕਦੀਓਂ
ਉੱਕਦਿਓ
ਉੱਕਦੀਓ]
ਉੱਕਾਂ :
[ਉੱਕੀਏ
ਉੱਕੇਂ
ਉੱਕੋ
ਉੱਕੇ
ਉੱਕਣ]
ਉੱਕਾਂਗਾ/ਉੱਕਾਂਗੀ :
[ਉੱਕਾਂਗੇ/ਉੱਕਾਂਗੀਆਂ
ਉੱਕੇਂਗਾ/ਉੱਕੇਂਗੀ
ਉੱਕੋਗੇ/ਉੱਕੋਗੀਆਂ
ਉੱਕੇਗਾ/ਉੱਕੇਗੀ

*'ਉਹਤੋਂ' ਵੀ ਬੋਲਿਆ ਜਾਂਦਾ ਹੈ ।

**ਬੋਲਚਾਲ ਵਿੱਚ 'ਓਹੋ' ਪ੍ਰਚਲਿਤ ਹੈ ।

ਉੱਕਣਗੇ/ਉੱਕਣਗੀਆਂ]
ਉੱਕਿਆ :
[ਉੱਕੇ
ਉੱਕੀ
ਉੱਕੀਆਂ;
ਉੱਕਿਆਂ]
ਉੱਕੀਦਾ
ਉੱਕੂੰ :
[ਉੱਕੀਂ
ਉੱਕਿਓ
ਉੱਕੂ]
**ਉਕਸਾ** (ਕਿ, ਸਕ) :—
ਉਕਸਾਉਣਾ :
[ਉਕਸਾਉਣੇ
ਉਕਸਾਉਣੀ
ਉਕਸਾਉਣੀਆਂ;
ਉਕਸਾਉਣ
ਉਕਸਾਉਣੋਂ]
ਉਕਸਾਉਂਦਾ :
[ਉਕਸਾਉਂਦੇ
ਉਕਸਾਉਂਦੀ
ਉਕਸਾਉਂਦੀਆਂ;
ਉਕਸਾਉਂਦਿਆਂ]
ਉਕਸਾਉਂਦੋਂ :
[ਉਕਸਾਉਂਦੀਓਂ
ਉਕਸਾਉਂਦਿਓ
ਉਕਸਾਉਂਦੀਓ]
ਉਕਸਾਊਂ :
[ਉਕਸਾਈਂ
ਉਕਸਾਇਓ
ਉਕਸਾਊ]
ਉਕਸਾਇਆ :
[ਉਕਸਾਏ
ਉਕਸਾਈ
ਉਕਸਾਈਆਂ;
ਉਕਸਾਇਆਂ]
**ਉਕਸਾਈਦਾ :**
[ਉਕਸਾਈਦੇ
ਉਕਸਾਈਦੀ
ਉਕਸਾਈਦੀਆਂ]
ਉਕਸਾਵਾਂ :
[ਉਕਸਾਈਏ
ਉਕਸਾਏਂ
ਉਕਸਾਓ
ਉਕਸਾਏ
ਉਕਸਾਉਣ]
ਉਕਸਾਵਾਂਗਾ/ਉਕਸਾਵਾਂਗੀ :
[ਉਕਸਾਵਾਂਗੇ/ਉਕਸਾਵਾਂਗੀਆਂ
ਉਕਸਾਏਂਗਾ/ਉਕਸਾਏਂਗੀ
ਉਕਸਾਓਗੇ/ਉਕਸਾਓਗੀਆਂ
ਉਕਸਾਏਗਾ/ਉਕਸਾਏਗੀ
ਉਕਸਾਉਣਗੇ/ਉਕਸਾਉਣਗੀਆਂ]
**ਉਕਸਾਹਟ** (ਨਾਂ, ਇਲਿੰ)
ਉਕਸਾਹਟਾਂ
**ਉਕਤ** (ਵਿ)
**ਉਕਤਾ** (ਕਿ, ਅਕ) :—
ਉਕਤਾਉਣਾ :
[ਉਕਤਾਉਣੇ
ਉਕਤਾਉਣੀ
ਉਕਤਾਉਣੀਆਂ;
ਉਕਤਾਉਣ
ਉਕਤਾਉਣੋਂ]
ਉਕਤਾਉਂਦਾ :
[ਉਕਤਾਉਂਦੇ
ਉਕਤਾਉਂਦੀ
ਉਕਤਾਉਂਦੀਆਂ;
ਉਕਤਾਉਂਦਿਆਂ]
ਉਕਤਾਉਂਦੋਂ :
[ਉਕਤਾਉਂਦੀਓਂ
ਉਕਤਾਉਂਦਿਓ
ਉਕਤਾਉਂਦੀਓ]
ਉਕਤਾਊਂ :
[ਉਕਤਾਈਂ
ਉਕਤਾਇਓ
ਉਕਤਾਊ]
ਉਕਤਾਇਆ :
[ਉਕਤਾਏ
ਉਕਤਾਈ
ਉਕਤਾਈਆਂ;
ਉਕਤਾਇਆਂ]
ਉਕਤਾਈਦਾ
ਉਕਤਾਵਾਂ :
[ਉਕਤਾਈਏ
ਉਕਤਾਏਂ
ਉਕਤਾਓ
ਉਕਤਾਏ
ਉਕਤਾਉਣ]
ਉਕਤਾਵਾਂਗਾ/ਉਕਤਾਵਾਂਗੀ :
[ਉਕਤਾਵਾਂਗੇ/ਉਕਤਾਵਾਂਗੀਆਂ
ਉਕਤਾਏਂਗਾ/ਉਕਤਾਏਂਗੀ
ਉਕਤਾਓਗੇ ਉਕਤਾਓਗੀਆਂ
ਉਕਤਾਏਗਾ/ਉਕਤਾਏਗੀ
ਉਕਤਾਉਣਗੇ/ਉਕਤਾਉਣਗੀਆਂ]
**ਉਕਤੀ** (ਨਾਂ, ਇਲਿੰ)
ਉਕਤੀਆਂ
**ਉੱਕਰ** (ਕਿ, ਸਕ) :—
ਉੱਕਰਦਾ :
[ਉੱਕਰਦੇ
ਉੱਕਰਦੀ
ਉੱਕਰਦੀਆਂ;
ਉੱਕਰਦਿਆਂ]
ਉੱਕਰਦੋਂ :
[ਉੱਕਰਦੀਓਂ
ਉੱਕਰਦਿਓ
ਉੱਕਰਦੀਓ]
ਉੱਕਰਨਾ :
[ਉੱਕਰਨੇ
ਉੱਕਰਨੀ
ਉੱਕਰਨੀਆਂ;
ਉੱਕਰਨ
ਉੱਕਰਨੋਂ]
ਉੱਕਰਾਂ :
[ਉੱਕਰੀਏ
ਉੱਕਰੇਂ
ਉੱਕਰੋ
ਉੱਕਰੇ
ਉੱਕਰਨ]
ਉੱਕਰਾਂਗਾ/ਉੱਕਰਾਂਗੀ :
[ਉੱਕਰਾਂਗੇ/ਉੱਕਰਾਂਗੀਆਂ
ਉੱਕਰੇਂਗਾ/ਉੱਕਰੇਂਗੀ
ਉੱਕਰੋਗੇ/ਉੱਕਰੋਗੀਆਂ
ਉੱਕਰੇਗਾ/ਉੱਕਰੇਗੀ
ਉੱਕਰਨਗੇ/ਉੱਕਰਨਗੀਆਂ]
ਉੱਕਰਿਆ :
[ਉੱਕਰੇ
ਉੱਕਰੀ

ਉੱਕਰੀਆਂ;
ਉੱਕਰਿਆਂ]
ਉੱਕਰੀਦਾ :
[ਉੱਕਰੀਦੇ
ਉੱਕਰੀਦੀ
ਉੱਕਰੀਦੀਆਂ]
ਉੱਕਰੂੰ :
[ਉੱਕਰੀਂ
ਉੱਕਰਿਓ
ਉੱਕਰੂ]
**ਉਕਰਵਾ** (ਕਿ, ਦੋਪ੍ਰੇ) :—
ਉਕਰਵਾਉਣਾ :
[ਉਕਰਵਾਉਣੇ
ਉਕਰਵਾਉਣੀ
ਉਕਰਵਾਉਣੀਆਂ;
ਉਕਰਵਾਉਣ
ਉਕਰਵਾਉਣੋਂ]
ਉਕਰਵਾਉਂਦਾ :
[ਉਕਰਵਾਉਂਦੇ
ਉਕਰਵਾਉਂਦੀ
ਉਕਰਵਾਉਂਦੀਆਂ;
ਉਕਰਵਾਉਂਦਿਆਂ]
ਉਕਰਵਾਉਂਦੋਂ :
[ਉਕਰਵਾਉਂਦੀਓਂ
ਉਕਰਵਾਉਂਦਿਓ
ਉਕਰਵਾਉਂਦੀਓ]
ਉਕਰਵਾਊਂ :
[ਉਕਰਵਾਈਂ
ਉਕਰਵਾਇਓ
ਉਕਰਵਾਊ]
ਉਕਰਵਾਇਆ :
[ਉਕਰਵਾਏ
ਉਕਰਵਾਈ
ਉਕਰਵਾਈਆਂ;
ਉਕਰਵਾਇਆਂ]
ਉਕਰਵਾਈਦਾ :
[ਉਕਰਵਾਈਦੇ
ਉਕਰਵਾਈਦੀ
ਉਕਰਵਾਈਦੀਆਂ]
ਉਕਰਵਾਵਾਂ :
[ਉਕਰਵਾਈਏ
ਉਕਰਵਾਏਂ
ਉਕਰਵਾਓ
ਉਕਰਵਾਏ
ਉਕਰਵਾਉਣ]
ਉਕਰਵਾਵਾਂਗਾ/ਉਕਰਵਾਵਾਂਗੀ :
[ਉਕਰਵਾਵਾਂਗੇ/ਉਕਰਵਾਵਾਂਗੀਆਂ
ਉਕਰਵਾਏਂਗਾ/ਉਕਰਵਾਏਂਗੀ
ਉਕਰਵਾਓਗੇ/ਉਕਰਵਾਓਗੀਆਂ
ਉਕਰਵਾਏਗਾ/ਉਕਰਵਾਏਗੀ
ਉਕਰਵਾਉਣਗੇ/ਉਕਰਵਾਉਣਗੀਆਂ]
**ਉੱਕਰਵਾਂ** (ਵਿ, ਪੁ)
[ਉੱਕਰਵੇਂ
ਉੱਕਰਵਿਆਂ
ਉੱਕਰਵੀਂ (ਇਲਿੰ)
ਉੱਕਰਵੀਆਂ]
**ਉਕਰਵਾਈ** (ਨਾਂ, ਇਲਿੰ)
**ਉਕਰਾ** (ਕਿ, ਪ੍ਰੇ) :—
ਉਕਰਾਉਣਾ :
[ਉਕਰਾਉਣੇ
ਉਕਰਾਉਣੀ
ਉਕਰਾਉਣੀਆਂ;
ਉਕਰਾਉਣ
ਉਕਰਾਉਣੋਂ]
ਉਕਰਾਉਂਦਾ :
[ਉਕਰਾਉਂਦੇ
ਉਕਰਾਉਂਦੀ
ਉਕਰਾਉਂਦੀਆਂ;
ਉਕਰਾਉਂਦਿਆਂ]
ਉਕਰਾਉਂਦੋਂ :
[ਉਕਰਾਉਂਦੀਓਂ
ਉਕਰਾਉਂਦਿਓ
ਉਕਰਾਉਂਦੀਓ]
ਉਕਰਾਊਂ :
[ਉਕਰਾਈਂ
ਉਕਰਾਇਓ
ਉਕਰਾਊ]
ਉਕਰਾਇਆ :
[ਉਕਰਾਏ
ਉਕਰਾਈ
ਉਕਰਾਈਆਂ;
ਉਕਰਾਇਆਂ]
ਉਕਰਾਈਦਾ :
[ਉਕਰਾਈਦੇ
ਉਕਰਾਈਦੀ
ਉਕਰਾਈਦੀਆਂ]
ਉਕਰਾਵਾਂ :
[ਉਕਰਾਈਏ
ਉਕਰਾਏਂ
ਉਕਰਾਓ
ਉਕਰਾਏ
ਉਕਰਾਉਣ]
ਉਕਰਾਵਾਂਗਾ/ਉਕਰਾਵਾਂਗੀ :
[ਉਕਰਾਵਾਂਗੇ/ਉਕਰਾਵਾਂਗੀਆਂ
ਉਕਰਾਏਂਗਾ/ਉਕਰਾਏਂਗੀ
ਉਕਰਾਓਗੇ/ਉਕਰਾਓਗੀਆਂ
ਉਕਰਾਏਗਾ/ਉਕਰਾਏਗੀ
ਉਕਰਾਉਣਗੇ/ਉਕਰਾਉਣਗੀਆਂ]
**ਉਕਰਾਈ** (ਨਾਂ, ਇਲਿੰ)
**ਉਕਾ** (ਕਿ, ਸਕ) :—
ਉਕਾਉਣਾ :
[ਉਕਾਉਣੇ
ਉਕਾਉਣੀ
ਉਕਾਉਣੀਆਂ;
ਉਕਾਉਣ
ਉਕਾਉਣੋਂ]
ਉਕਾਉਂਦਾ :
[ਉਕਾਉਂਦੇ
ਉਕਾਉਂਦੀ
ਉਕਾਉਂਦੀਆਂ;
ਉਕਾਉਂਦਿਆਂ]
ਉਕਾਉਂਦੋਂ :
[ਉਕਾਉਂਦੀਓਂ
ਉਕਾਉਂਦਿਓ
ਉਕਾਉਂਦੀਓ]
ਉਕਾਊਂ :
[ਉਕਾਈਂ
ਉਕਾਇਓ
ਉਕਾਊ]
ਉਕਾਇਆ :
[ਉਕਾਏ
ਉਕਾਈ
ਉਕਾਈਆਂ;
ਉਕਾਇਆਂ]
ਉਕਾਈਦਾ :
[ਉਕਾਈਦੇ

ਹੜਬੁੱਚਾਂ
**ਹੜਬੋਚ** (ਨਾਂ, ਪੁ) [=ਬੇਢੱਬਾ ਆਦਮੀ]
ਹੜਬੋਚਾਂ;
ਹੜਬੋਚਾ (ਸੰਬੋ)
ਹੜਬੋਚੋ (ਇਲਿੰ)
**ਹੜ੍ਹ** (ਨਾਂ, ਪੁ)
ਹੜ੍ਹਾਂ;
ਹੜ੍ਹ-ਪੀੜਿਤ (ਵਿ)
ਹੜ੍ਹ-ਪੀੜਿਤਾਂ
ਹੜ੍ਹਮਾਰ (ਨਾਂ, ਇਲਿੰ)
ਹੜ੍ਹਮਾਰਿਆ (ਵਿ, ਪੁ)
[ਹੜ੍ਹਮਾਰੇ
ਹੜ੍ਹਮਾਰਿਆਂ
ਹੜ੍ਹਮਾਰੀ (ਇਲਿੰ)
ਹੜ੍ਹਮਾਰੀਆਂ]
**ਹੜ੍ਹ** (ਕਿ, ਅਕ) :—
ਹੜ੍ਹਦਾ :
[ਹੜ੍ਹਦੇ
ਹੜ੍ਹਦੀ
ਹੜ੍ਹਦੀਆਂ;
ਹੜ੍ਹਦਿਆਂ]
ਹੜ੍ਹਨਾ :
[ਹੜ੍ਹਨੇ
ਹੜ੍ਹਨੀ
ਹੜ੍ਹਨੀਆਂ;
ਹੜ੍ਹਨ
ਹੜ੍ਹਨੋਂ]
ਹੜ੍ਹਿਆ :
[ਹੜ੍ਹੇ
ਹੜ੍ਹੀ
ਹੜ੍ਹੀਆਂ;
ਹੜ੍ਹਿਆਂ]
ਹੜ੍ਹੂ
ਹੜ੍ਹੇ :
ਹੜ੍ਹਨ
ਹੜ੍ਹੇਗਾ/ਹੜ੍ਹੇਗੀ :
ਹੜ੍ਹਨਗੇ/ਹੜ੍ਹਨਗੀਆਂ
**ਹੜ੍ਹਬ** (ਨਾਂ, ਇਲਿੰ)
ਹੜ੍ਹਬਾਂ;
ਹੜ੍ਹਬ-ਭੇੜ (ਨਾਂ, ਪੁ)
**ਹੜਿਆਲ** (ਨਾਂ, ਪੁ) [ਹਰਨ ਵਰਗਾ ਇੱਕ ਜਾਨਵਰ]
ਹੜਿਆਲਾਂ
**ਹੜ੍ਹੱਤ** (ਨਾਂ, ਪੁ)
ਹੜ੍ਹੱਤਾਂ
**ਹ੍ਰਸਵ** (ਵਿ) [ : ਹ੍ਰਸਵ ਸ੍ਵਰ]
**ਹ੍ਰਾਸ** (ਨਾਂ, ਪੁ)
ਹ੍ਰਾਸਪੂਰਨ (ਵਿ)
ਹ੍ਰਾਸਮਈ (ਵਿ)
**ਹ੍ਰਾਸਿਆ** (ਵਿ, ਪੁ)
[ਹ੍ਰਾਸੇ
ਹ੍ਰਾਸਿਆਂ
ਹ੍ਰਾਸੀ (ਇਲਿੰ)
ਹ੍ਰਾਸੀਆਂ]
**ਹਾਂ** (ਵਿਸ; ਨਾਂ, ਇਲਿੰ; ਕਿ, ਅਪੂ)
**ਹਾਊਸ** (ਨਾਂ, ਪੁ)
ਹਾਊਸ-ਸਰਜਨ (ਨਾਂ, ਪੁ)
ਹਾਊਸ-ਸਰਜਨਾਂ
ਹਾਊਸ-ਟੈਕਸ (ਨਾਂ, ਪੁ)
ਹਾਊਸ-ਟੈਕਸੋਂ
ਹਾਊਸ-ਬੋਟ (ਨਾਂ, ਇਲਿੰ)
ਹਾਊਸ-ਬੋਟਾਂ
ਹਾਊਸ-ਬੋਟੋਂ
ਹਾਊਸ-ਰੈਂਟ (ਨਾਂ, ਪੁ)
**ਹਾਇਰ ਸੈਕੰਡਰੀ** (ਵਿ)
**ਹਾਈ** (ਨਾਂ, ਇਲਿੰ) [ਨੀਲੇ ਰੰਗ ਦੀ ਮੱਖੀ ਜੋ ਜ਼ਖ਼ਮਾਂ ਨੂੰ ਵਿਗਾੜ ਦਿੰਦੀ ਹੈ]
**ਹਾਈ** (ਵਿ) [ਅੰ: high : ਹਾਈ ਸਕੂਲ]
**ਹਾਈਜੀਨ** (ਨਾਂ, ਇਲਿੰ) [ਅੰ: hygiene]
**ਹਾਈਡਰੋਜਨ** (ਨਾਂ, ਇਲਿੰ)
**ਹਾਈਫਨ** (ਨਾਂ, ਪੁ) [ਅੰ: hyphen]
ਹਾਈਫਨਾਂ
**ਹਾਏ** (ਵਿਸ; ਨਾਂ, ਇਲਿੰ)
ਹਾਏ-ਹਾਏ (ਵਿਸ; ਨਾਂ, ਇਲਿੰ)
**ਹਾਸ*** (ਨਾਂ, ਪੁ)
ਹਾਸ-ਚਿੱਤਰ (ਨਾਂ, ਪੁ)
ਹਾਸ-ਬਿਲਾਸ (ਨਾਂ, ਪੁ)
ਹਾਸ-ਰਸ (ਨਾਂ, ਪੁ)
ਹਾਸ-ਰਸੀ (ਵਿ)
ਹਾਸ-ਵਿਅੰਗ (ਨਾਂ, ਪੁ)
**ਹਾਸਦ** (ਵਿ)
ਹਾਸਦਾਂ
**ਹਾਸਲ** (ਨਾਂ, ਪੁ; ਵਿ; ਕਿ-ਅੰਸ਼)
**ਹਾਸਾ** (ਨਾਂ, ਪੁ)
[ਹਾਸੇ
ਹਾਸਿਆਂ
ਹਾਸੀ (ਇਲਿੰ)
ਹਾਸੀਆਂ]
ਹਾਸਾ-ਠੱਠਾ (ਨਾਂ, ਪੁ)
ਹਾਸੇ-ਠੱਠੇ
ਹਾਸਾ-ਮਖੌਲ (ਨਾਂ, ਪੁ)
ਹਾਸੇ-ਮਖੌਲ
ਹਾਸਾ-ਮਜ਼ਾਕ (ਨਾਂ, ਪੁ)
ਹਾਸੇ-ਮਜ਼ਾਕ
ਹਾਸੇ-ਹਾਸੇ (ਕਿਵਿ)
**ਹਾਸੋਹੀਣਾ** (ਵਿ, ਪੁ)
[ਹਾਸੋਹੀਣੇ
ਹਾਸੋਹੀਣਿਆਂ
ਹਾਸੋਹੀਣੀ (ਇਲਿੰ)
ਹਾਸੋਹੀਣੀਆਂ]
**ਹਾਸ਼ੀਆ** (ਨਾਂ, ਪੁ)
ਹਾਸ਼ੀਏ
ਹਾਸ਼ੀਏਦਾਰ (ਵਿ)
**ਹਾਹ**** (ਪੜ ਵਿ) [='ਆਹ' ਦਾ ਵਿਰੋਧੀ]
**ਹਾਹਾ** (ਨਾਂ, ਪੁ) [ਗੁਰਮੁਖੀ ਦਾ ਇੱਕ ਅੱਖਰ]
ਹਾਹੇ
ਹਾਹਿਆਂ
**ਹਾਹਾਕਾਰ** (ਨਾਂ, ਇਲਿੰ)
**ਹਾਹੋ***** (ਵਿਸ)
**ਹਾਕ** (ਨਾਂ, ਇਲਿੰ) [ਮਲ]
ਹਾਕਾਂ
**ਹਾਂਕਣੀ** (ਨਾਂ, ਇਲਿੰ) [ਜੁਲਾਹੇ ਦਾ ਸੰਦ]
ਹਾਂਕਣੀਆਂ

---

*ਇਸ ਸ਼ਬਦ ਦੀ ਸੁਤੰਤਰ ਵਰਤੋਂ ਪੰਜਾਬੀ ਵਿੱਚ ਨਹੀਂ ਹੁੰਦੀ ।
**ਸਿਰਫ਼ ਬੋਲਚਾਲ ਵਿੱਚ ਵਰਤਿਆ ਜਾਂਦਾ ਹੈ ।
***'ਹਾਹੋ ਤੇ 'ਆਹੋ' ਦੋਵੇਂ ਸ਼ਬਦ ਵਰਤੇ ਜਾਂਦੇ ਹਨ ।

**ਹਾਕਮ** (ਨਾਂ, ਪੁ)
ਹਾਕਮਾਂ;
ਹਾਕਮਾ (ਸੰਬੋ)
ਹਾਕਮੋ
ਹਾਕਮਾਨਾ (ਵਿ)
ਹਾਕਮੀ (ਨਾਂ, ਇਲਿੰ)
**ਹਾਕਰ** (ਨਾਂ, ਇਲਿੰ)
ਹਾਕਰਾਂ
**ਹਾਕੀ** (ਨਾਂ, ਇਲਿੰ)
ਹਾਕੀਆਂ
**ਹਾਂਗਕਾਂਗ** (ਨਿਨਾਂ, ਪੁ)
ਹਾਂਗਕਾਂਗੋਂ
**ਹਾਜਤ** (ਨਾਂ, ਇਲਿੰ)
ਹਾਜਤਮੰਦ (ਵਿ)
ਹਾਜਤਮੰਦੀ (ਨਾਂ, ਇਲਿੰ)
ਹਾਜਤੀ (ਵਿ)
**ਹਾਜਰੀ** (ਨਾਂ, ਇਲਿੰ) [=ਛਾਹ ਵੇਲ਼ੇ ਦਾ ਖਾਣਾ; ਮਲ]
**ਹਾਜੀ** (ਨਾਂ, ਪੁ)
[ਹਾਜੀਆਂ;
ਹਾਜੀਆ (ਸੰਬੋ)
ਹਾਜੀਓ
ਹਾਜਣ (ਇਲਿੰ)
ਹਾਜਣਾਂ
ਹਾਜਣੇ (ਸੰਬੋ)
ਹਾਜਣੋ]
**ਹਾਜ਼ਮਾ** (ਨਾਂ, ਪੁ)
ਹਾਜ਼ਮੇ;
ਹਾਜ਼ਮੇਦਾਰ (ਵਿ)
**ਹਾਜ਼ਰ** (ਵਿ)
ਹਾਜ਼ਰ-ਜਵਾਬ (ਵਿ)
ਹਾਜ਼ਰ-ਜਵਾਬੀ (ਨਾਂ, ਇਲਿੰ)
ਹਾਜ਼ਰ-ਜ਼ਮਾਨਤ (ਨਾਂ, ਇਲਿੰ)
ਹਾਜ਼ਰ-ਨਾਜ਼ਰ (ਵਿ)
ਹਾਜ਼ਰਨਾਮਾ (ਨਾਂ, ਪੁ)
ਹਾਜ਼ਰਨਾਮੇ
ਹਾਜ਼ਰਨਾਮਿਆਂ
ਹਾਜ਼ਰਾ-ਹਜ਼ੂਰ (ਵਿ)
**ਹਾਜ਼ਰੀ** (ਨਾਂ, ਇਲਿੰ)
ਹਾਜ਼ਰੀਆਂ;
ਹਾਜ਼ਰੀ-ਰਜਿਸਟਰ (ਨਾਂ, ਪੁ)
ਹਾਜ਼ਰੀ-ਰਜਿਸਟਰਾਂ

**ਹਾਂਝ** (ਨਾਂ, ਇਲਿੰ)
**ਹਾਟ** (ਨਾਂ, ਪੁ)
**ਹਾਠ** (ਨਾਂ, ਇਲਿੰ) [=ਬੱਦਲਾਂ ਦੀ ਘਟ; ਲਹਿੰ]
**ਹਾਂਡਾ** (ਨਾਂ, ਪੁ) [ਇੱਕ ਗੋਤ]
**ਹਾਂਡੀ** (ਨਾਂ, ਇਲਿੰ)
[ਹਾਂਡੀਆਂ
ਹਾਂਡੀਓਂ];
ਹਾਂਡੀ-ਚੱਟ (ਵਿ)
ਹਾਂਡੀ-ਚੱਟਾਂ;
ਹਾਂਡੀ-ਚੱਟਾ (ਸੰਬੋ)
ਹਾਂਡੀ-ਚੱਟੋ
**ਹਾਂਢ** (ਨਾਂ, ਇਲਿੰ) [=ਵਾਟ; ਫੇਰੀ]
**ਹਾਂਢ** (ਕਿ, ਸਕ) [=ਸ਼ਿਕਾਰ ਲੱਭਣਾ] :—
ਹਾਂਢਣਾ :
[ਹਾਂਢਣ
ਹਾਂਢਣੋਂ]
ਹਾਂਢਦਾ :
[ਹਾਂਢਦੇ
ਹਾਂਢਦੀ
ਹਾਂਢਦੀਆਂ;
ਹਾਂਢਦਿਆਂ]
ਹਾਂਢਿਆ :
[ਹਾਂਢੇ
ਹਾਂਢਿਆਂ]
ਹਾਂਢੂ
ਹਾਂਢੇ :
ਹਾਂਢਣ
ਹਾਂਢੇਗਾ/ਹਾਂਢੇਗੀ :
ਹਾਂਢਣਗੇ/ਹਾਂਢਣਗੀਆਂ
**ਹਾਂਢਾ** (ਨਾਂ, ਪੁ) [=ਤੋਲ ਜਾਂ ਨਾਪ]
ਹਾਂਢੇ
**ਹਾਂਢੂ** (ਵਿ)[=ਸ਼ਿਕਾਰ ਹਾਂਢਣ ਵਾਲ਼ਾ ਕੁੱਤਾ]
**ਹਾਣ** (ਨਾਂ, ਪੁ)
ਹਾਣ-ਪ੍ਰਵਾਣ (ਨਾਂ, ਪੁ)
ਹਾਣੀ (ਵਿ; ਨਾਂ, ਪੁ)
ਹਾਣੀਆਂ;
ਹਾਣੀਆ (ਸੰਬੋ)
ਹਾਣੀਓ
ਹਾਣੋ-ਹਾਣ (ਨਾਂ, ਪੁ)
†ਹਾਨਣ (ਵਿ; ਨਾਂ, ਇਲਿੰ)
**ਹਾਣ** (ਨਾਂ, ਇਲਿੰ) [=ਹਾਨੀ]

ਹਾਣ-ਪੂਰਤੀ (ਨਾਂ, ਇਲਿੰ)
ਹਾਣ-ਲਾਭ (ਨਾਂ, ਪੁ)
**ਹਾਤਮਤਾਈ** (ਨਿਨਾਂ, ਪੁ)
**ਹਾਤਾ** (ਨਾਂ, ਪੁ) [ਅਰ : ਇਹਾਤਹ]
[ਹਾਤੇ
ਹਾਤਿਆਂ
ਹਾਤਿਓਂ]
**ਹਾਤੋ** (ਨਾਂ, ਪੁ)
ਹਾਤੁਆਂ
**ਹਾਥ** (ਨਾਂ, ਇਲਿੰ)
**ਹਾਥੀ** (ਨਾਂ, ਪੁ)
ਹਾਥੀਆਂ;
†ਹਥਣੀ (ਨਾਂ, ਇਲਿੰ)
†ਹਥਵਾਨ (ਨਾਂ, ਪੁ)
ਹਾਥੀਖ਼ਾਨਾ (ਨਾਂ, ਪੁ)
ਹਾਥੀਖ਼ਾਨੇ
ਹਾਥੀਖ਼ਾਨਿਆਂ
ਹਾਥੀ-ਦੰਦ (ਨਾਂ, ਪੁ)
**ਹਾਦਸਾ** (ਨਾਂ, ਪੁ)
[ਹਾਦਸੇ
ਹਾਦਸਿਆਂ
ਹਾਦਸਿਓਂ]
**ਹਾਦੀ** (ਨਾਂ, ਪੁ; ਵਿ)
ਹਾਦੀਆਂ
**ਹਾਨਣ** (ਵਿ; ਨਾਂ, ਇਲਿੰ)
ਹਾਨਣਾਂ
ਹਾਨਣੇ (ਸੰਬੋ)
ਹਾਨਣੋ
**ਹਾਨੀ** (ਨਾਂ, ਇਲਿੰ)
ਹਾਨੀਆਂ
ਹਾਨੀਕਾਰਕ (ਵਿ)
**ਹਾਫ਼** (ਵਿ; ਅਗੇ)
ਹਾਫ਼ਸੋਲ (ਨਾਂ, ਪੁ; ਵਿ)
ਹਾਫ਼ਟਾਈਮ (ਨਾਂ, ਪੁ)
ਹਾਫ਼ਬੈਕ (ਨਾਂ, ਪੁ)
ਹਾਫ਼ਬੈਕਾਂ
**ਹਾਫ਼ਜ਼** (ਨਾਂ, ਪੁ; ਵਿ)
ਹਾਫ਼ਜ਼ਾਂ;
ਹਾਫ਼ਜ਼ਾ (ਸੰਬੋ)
ਹਾਫ਼ਜ਼ੋ
**ਹਾਫ਼ਜ਼ਾ** (ਨਾਂ, ਪੁ) [=ਯਾਦਦਾਸ਼ਤ]
ਹਾਫ਼ਜ਼ੇ

**ਹਾਬੜਾ** (ਨਾਂ, ਪੁ) [=ਹਾੜਬਾ; ਮਲ]
ਹਾਬੜੇ
**ਹਾਬੀ** (ਨਾਂ, ਇਲਿੰ) [ਅੰ: hobby]
**ਹਾਮਲਾ** (ਵਿ, ਇਲਿੰ)
**ਹਾਮੀ** (ਨਾਂ, ਇਲਿੰ) [ : ਕਿਸੇ ਨੇ ਹਾਮੀ ਨਾ ਭਰੀ]
**ਹਾਮੀ** (ਵਿ; ਨਾਂ, ਪੁ)
ਹਾਮੀਆਂ;
ਹਾਮੀਆ (ਸੰਬੋ)
ਹਾਮੀਓ
**ਹਾਰ** (ਨਾਂ, ਪੁ)
ਹਾਰਾਂ;
ਹਾਰ-ਸ਼ਿੰਗਾਰ (ਨਾਂ, ਪੁ)
ਹਾਰ-ਸ਼ਿੰਗਾਰਾਂ
ਹਾਰ-ਸ਼ਿੰਗਾਰੋਂ
**ਹਾਰ** (ਨਾਂ, ਇਲਿੰ)
ਹਾਰਾਂ
ਹਾਰੋਂ;
ਹਾਰ-ਹੁਟ (ਕਿ-ਅੰਸ਼)
ਹਾਰ-ਜਿੱਤ (ਨਾਂ, ਇਲਿੰ)
ਹਾਰਿਆ-ਹੁੱਟਿਆ (ਵਿ, ਪੁ)
[ਹਾਰੇ-ਹੁੱਟੇ
ਹਾਰਿਆਂ-ਹੁੱਟਿਆਂ
ਹਾਰੀ-ਹੁੱਟੀ (ਇਲਿੰ)
ਹਾਰੀਆਂ-ਹੁੱਟੀਆਂ]
ਹਾਰੂ (ਵਿ)
**ਹਾਰ** (ਕਿ, ਅਕ/ਸਕ) :—
ਹਾਰਦਾ :
[ਹਾਰਦੇ
ਹਾਰਦੀ
ਹਾਰਦੀਆਂ;
ਹਾਰਦਿਆਂ]
ਹਾਰਦੋਂ :
[ਹਾਰਦੀਓਂ
ਹਾਰਦਿਓ
ਹਾਰਦੀਓ]
ਹਾਰਨਾ :
[ਹਾਰਨੇ
ਹਾਰਨੀ
ਹਾਰਨੀਆਂ;
ਹਾਰਨ
ਹਾਰਨੋਂ]
ਹਾਰਾਂ :
[ਹਾਰੀਏ
ਹਾਰੇਂ
ਹਾਰੋ
ਹਾਰੇ
ਹਾਰਨ]
ਹਾਰਾਂਗਾ/ਹਾਰਾਂਗੀ :
[ਹਾਰਾਂਗੇ/ਹਾਰਾਂਗੀਆਂ
ਹਾਰੇਂਗਾ/ਹਾਰੇਂਗੀ
ਹਾਰੋਗੇ/ਹਾਰੋਗੀਆਂ
ਹਾਰੇਗਾ/ਹਾਰੇਗੀ
ਹਾਰਨਗੇ/ਹਾਰਨਗੀਆਂ]
ਹਾਰਿਆ :
[ਹਾਰੇ
ਹਾਰੀ
ਹਾਰੀਆਂ;
ਹਾਰਿਆਂ]
ਹਾਰੀਦਾ :
[ਹਾਰੀਦੇ
ਹਾਰੀਦੀ
ਹਾਰੀਦੀਆਂ]
ਹਾਰੂੰ :
[ਹਾਰੀਂ
ਹਾਰਿਓ
ਹਾਰੂ]
**ਹਾਰਟ** (ਨਾਂ, ਪੁ) [ਅੰ: heart]
ਹਾਰਟ-ਅਟੈਕ (ਨਾਂ, ਪੁ)
**ਹਾਰਦਿਕ** (ਵਿ)
**ਹਾਰਨ** (ਨਾਂ, ਪੁ)
**ਹਾਰਮੋਨੀਅਮ** (ਨਾਂ, ਪੁ)
**ਹਾਰ-ਵਾਰ** (ਨਾਂ, ਇਲਿੰ)
**ਹਾਰਾ** (ਨਾਂ, ਪੁ)
[ਹਾਰੇ
ਹਾਰਿਆਂ
ਹਾਰਿਓਂ]
**ਹਾਰੀ-ਸਾਰੀ** (ਪੜ)
**ਹਾਲ** (ਨਾਂ, ਪੁ)
ਹਾਲੀਂ [: ਮੰਦੇ ਹਾਲੀਂ ਫਿਰਦਾ ਹੈ।]
ਹਾਲੋਂ [: ਹਾਲੋਂ ਬੇਹਾਲ ਹੋ ਗਿਆ।]
ਹਾਲ-ਹਵਾਲ (ਨਾਂ, ਪੁ)
ਹਾਲ-ਹਾਲ (ਨਾਂ, ਇਲਿੰ)
ਹਾਲ-ਚਾਲ (ਨਾਂ, ਪੁ)
ਹਾਲ-ਦੁਹਾਈ (ਨਾਂ, ਇਲਿੰ)
ਹਾਲ-ਪਾਹਰਿਆ (ਨਾਂ, ਇਲਿੰ)
**ਹਾਲ** (ਨਾਂ, ਪੁ) [ਅੰ: hall]
ਹਾਲਾਂ
**ਹਾਲਤ** (ਨਾਂ, ਇਲਿੰ)
ਹਾਲਤਾਂ
ਹਾਲਤੋਂ;
†ਹਾਲਾਤ (ਨਾਂ, ਪੁ, ਬਵ)
**ਹਾਲਾਂ** (ਕਿਵਿ)
†ਹਾਲੀ (ਕਿਵਿ)
†ਹਾਲੇ (ਕਿਵਿ) [ਮਲ]
**ਹਾਲਾਤ** (ਨਾਂ, ਪੁ, ਬਵ) ['ਹਾਲਤ' ਤੋਂ]
**ਹਾਲੀ** (ਕਿਵਿ)
**ਹਾਲੀਆ** (ਵਿ) [=ਹੁਣ ਦਾ]
**ਹਾਲੀਵੁੱਡ** (ਨਿਨਾਂ, ਪੁ)
**ਹਾਲੇ** (ਕਿਵਿ) [ਮਲ]
**ਹਾਲੈਂਡ** (ਨਿਨਾਂ, ਪੁ)
**ਹਾਲ਼ਾ** (ਨਾਂ, ਪੁ) [=ਢਾਲ-ਬਾਛ; ਮਲ]
ਹਾਲ਼ੇ
**ਹਾਲ਼ੀ** (ਨਾਂ, ਪੁ)
ਹਾਲ਼ੀਆਂ;
ਹਾਲ਼ੀਆ (ਸੰਬੋ)
ਹਾਲ਼ੀਓ
ਹਾਲ਼ੀ-ਪਾਲ਼ੀ (ਨਾਂ, ਪੁ)
ਹਾਲ਼ੀਆਂ-ਪਾਲ਼ੀਆਂ
**ਹਾਲੋਂ** (ਨਾਂ, ਇਲਿੰ) [ਇੱਕ ਬੂਟੀ]
**ਹਾਵ-ਭਾਵ** (ਨਾਂ, ਪੁ, ਬਵ)
ਹਾਵਾਂ-ਭਾਵਾਂ
**ਹਾਵੜਾ** (ਨਿਨਾਂ, ਪੁ)
**ਹਾਵਾ** (ਨਾਂ, ਪੁ)
ਹਾਵੇ
ਹਾਵਿਆਂ
**ਹਾਵੀ** (ਵਿ; ਕਿ-ਅੰਸ਼)
**ਹਾੜ** (ਕਿ, ਸਕ) [=ਨਾਪ] :—
ਹਾੜਦਾ :
[ਹਾੜਦੇ
ਹਾੜਦੀ
ਹਾੜਦੀਆਂ;
ਹਾੜਦਿਆਂ]
ਹਾੜਦੋਂ :
[ਹਾੜਦੀਓਂ
ਹਾੜਦਿਓ

ਹਾੜਦੀਓ]
ਹਾੜਨਾ :
[ਹਾੜਨੇ
ਹਾੜਨੀ
ਹਾੜਨੀਆਂ;
ਹਾੜਨ
ਹਾੜਨੋਂ]
ਹਾੜਾਂ :
[ਹਾੜੀਏ
ਹਾੜੇਂ
ਹਾੜੋ
ਹਾੜੇ
ਹਾੜਨ]
ਹਾੜਾਂਗਾ/ਹਾੜਾਂਗੀ :
[ਹਾੜਾਂਗੇ/ਹਾੜਾਂਗੀਆਂ
ਹਾੜੇਂਗਾ/ਹਾੜੇਂਗੀ
ਹਾੜੋਗੇ/ਹਾੜੋਗੀਆਂ
ਹਾੜੇਗਾ/ਹਾੜੇਗੀ
ਹਾੜਨਗੇ/ਹਾੜਨਗੀਆਂ]
ਹਾੜਿਆ :
[ਹਾੜੇ
ਹਾੜੀ
ਹਾੜੀਆਂ;
ਹਾੜਿਆਂ]
ਹਾੜੀਦਾ :
[ਹਾੜੀਦੇ
ਹਾੜੀਦੀ
ਹਾੜੀਦੀਆਂ]
ਹਾੜੂੰ :
[ਹਾੜੀਂ
ਹਾੜਿਓ
ਹਾੜੂ]
**ਹਾੜਬਾ** (ਨਾਂ, ਪੁ)
ਹਾੜਬੇ
**ਹਾੜ੍ਹ** (ਨਿਨਾਂ/ਨਾਂ, ਪੁ)
ਹਾੜ੍ਹੋਂ;
ਹਾੜ੍ਹ-ਸਿਆਲ਼ (ਨਾਂ, ਪੁ; ਕਿਵਿ)
†ਹਾੜ੍ਹੀ (ਨਾਂ, ਇਲਿੰ)
†ਹਾੜ੍ਹੂ (ਵਿ)
**ਹਾੜ੍ਹਾ** (ਨਾਂ, ਪੁ) [=ਤਰਲਾ]
ਹਾੜ੍ਹੇ
ਹਾੜ੍ਹਿਆਂ
ਹਾੜ੍ਹੇ-ਹਾੜ੍ਹੇ (ਵਿਸ)
**ਹਾੜ੍ਹੀ** (ਨਾਂ, ਇਲਿੰ)
[ਹਾੜ੍ਹੀਆਂ
ਹਾੜ੍ਹੀਓਂ]
ਹਾੜ੍ਹੀ-ਸਾਉਣੀ (ਨਾਂ, ਇਲਿੰ)
ਹਾੜ੍ਹੀਆਂ-ਸਾਉਣੀਆਂ
**ਹਾੜ੍ਹੂ** (ਵਿ)
**ਹਾੜ੍ਹਾ** (ਨਾਂ, ਪੁ)
ਹਾੜ੍ਹੇ
ਹਾੜ੍ਹਿਆਂ
**ਹਿੱਸ** (ਕਿ, ਅਕ) :—
ਹਿੱਸਣਾ :
[ਹਿੱਸਣੇ
ਹਿੱਸਣੀ
ਹਿੱਸਣੀਆਂ;
ਹਿੱਸਣ
ਹਿੱਸਣੋਂ]
ਹਿੱਸਦਾ :
[ਹਿੱਸਦੇ
ਹਿੱਸਦੀ
ਹਿੱਸਦੀਆਂ;
ਹਿੱਸਦਿਆਂ]
ਹਿੱਸਿਆ :
[ਹਿੱਸੇ
ਹਿੱਸੀ
ਹਿੱਸੀਆਂ;
ਹਿੱਸਿਆਂ]
ਹਿੱਸੂ
ਹਿੱਸੇ :
ਹਿੱਸਣ
ਹਿੱਸੇਗਾ/ਹਿੱਸੇਗੀ :
ਹਿੱਸਣਗੇ/ਹਿੱਸਣਗੀਆਂ
**ਹਿੰਸਕ** (ਵਿ)
**ਹਿਸਟਰੀ** (ਨਾਂ, ਇਲਿੰ)
**ਹਿਸਟੀਰੀਆ** (ਨਾਂ, ਪੁ) [ਅੰ: hysteria]
ਹਿਸਟੀਰੀਏ
**ਹਿਸਾ** (ਕਿ, ਸਕ) [=ਬੁਝਾ] :—
ਹਿਸਾਉਣਾ :
[ਹਿਸਾਉਣੇ
ਹਿਸਾਉਣੀ
ਹਿਸਾਉਣੀਆਂ;
ਹਿਸਾਉਣ
ਹਿਸਾਉਣੋਂ]
ਹਿਸਾਉਂਦਾ :
[ਹਿਸਾਉਂਦੇ
ਹਿਸਾਉਂਦੀ
ਹਿਸਾਉਂਦੀਆਂ;
ਹਿਸਾਉਂਦਿਆਂ]
ਹਿਸਾਉਂਦੋਂ :
[ਹਿਸਾਉਂਦੀਓਂ
ਹਿਸਾਉਂਦਿਓ
ਹਿਸਾਉਂਦੀਓ]
ਹਿਸਾਊਂ :
[ਹਿਸਾਈਂ
ਹਿਸਾਇਓ
ਹਿਸਾਊ]
ਹਿਸਾਇਆ :
[ਹਿਸਾਏ
ਹਿਸਾਈ
ਹਿਸਾਈਆਂ;
ਹਿਸਾਇਆਂ]
ਹਿਸਾਈਦਾ :
[ਹਿਸਾਈਦੇ
ਹਿਸਾਈਦੀ
ਹਿਸਾਈਦੀਆਂ]
ਹਿਸਾਵਾਂ :
[ਹਿਸਾਈਏ
ਹਿਸਾਏਂ
ਹਿਸਾਓ
ਹਿਸਾਏ
ਹਿਸਾਉਣ]
ਹਿਸਾਵਾਂਗਾ/ਹਿਸਾਵਾਂਗੀ :
[ਹਿਸਾਵਾਂਗੇ/ਹਿਸਾਵਾਂਗੀਆਂ
ਹਿਸਾਏਂਗਾ/ਹਿਸਾਏਂਗੀ
ਹਿਸਾਓਗੇ/ਹਿਸਾਓਗੀਆਂ
ਹਿਸਾਏਗਾ/ਹਿਸਾਏਗੀ
ਹਿਸਾਉਣਗੇ/ਹਿਸਾਉਣਗੀਆਂ]
**ਹਿੱਸਾ** (ਨਾਂ, ਪੁ)
[ਹਿੱਸੇ
ਹਿੱਸਿਆਂ
ਹਿੱਸਿਓਂ]

ਹਿੱਸਾ-ਪੱਤੀ (ਨਾਂ, ਇਲਿੰ)
ਹਿੱਸੇ-ਪੱਤੀ (ਸੰਬੰਧੂ)
ਹਿੱਸਾ-ਪੋੜਾ (ਨਾਂ, ਪੁ)
ਹਿੱਸੇ-ਪੋੜੇ
†ਹਿੱਸੇਦਾਰ (ਵਿ; ਨਾਂ, ਪੁ)
ਹਿੱਸੇ-ਵੰਡ (ਨਾਂ, ਇਲਿੰ)
ਹਿੱਸੇਵਾਰ (ਵਿ; ਕਿਵਿ)
**ਹਿੰਸਾ** (ਨਾਂ, ਇਲਿੰ)
†ਹਿੰਸਕ (ਵਿ)
ਹਿੰਸਾਤਮਿਕ (ਵਿ)
ਹਿੰਸਾਵਾਦ (ਨਾਂ, ਪੁ)
ਹਿੰਸਾਵਾਦੀ (ਨਾਂ, ਪੁ; ਵਿ)
ਹਿੰਸਾਵਾਦੀਆਂ;
ਹਿੰਸਾਵਾਦੀਆ (ਸੰਬੋ)
ਹਿੰਸਾਵਾਦੀਓ
**ਹਿਸਾਬ** (ਨਾਂ, ਪੁ)
ਹਿਸਾਬਾਂ
ਹਿਸਾਬੋਂ;
ਹਿਸਾਬ-ਸਿਰ (ਕਿਵਿ)
ਹਿਸਾਬ-ਕਿਤਾਬ (ਨਾਂ, ਪੁ)
ਹਿਸਾਬਦਾਨ (ਵਿ; ਨਾਂ, ਪੁ)
ਹਿਸਾਬਦਾਨਾਂ
ਹਿਸਾਬਦਾਨੀ (ਨਾਂ, ਇਲਿੰ)
ਹਿਸਾਬੀ (ਵਿ; ਨਾਂ, ਪੁ)
ਹਿਸਾਬੀਆਂ;
ਹਿਸਾਬਣ (ਇਲਿੰ)
ਹਿਸਾਬਣਾਂ
ਹਿਸਾਬੀ-ਕਿਤਾਬੀ (ਨਾਂ, ਪੁ)
**ਹਿਸਾਰ** (ਨਿਨਾਂ, ਪੁ)
ਹਿਸਾਰੋਂ;
ਹਿਸਾਰੀ (ਵਿ)
**ਹਿੱਸੇਦਾਰ** (ਵਿ; ਨਾਂ, ਪੁ)
ਹਿੱਸੇਦਾਰਾਂ;
ਹਿੱਸੇਦਾਰਾ (ਸੰਬੋ)
ਹਿੱਸੇਦਾਰੋ
ਹਿੱਸੇਦਾਰੀ (ਨਾਂ, ਇਲਿੰ)
ਹਿੱਸੇਦਾਰੀਆਂ
**ਹਿੱਕ** (ਨਾਂ, ਇਲਿੰ) [=ਛਾਤੀ]
ਹਿੱਕਾਂ
ਹਿੱਕੋਂ;
ਹਿੱਕ-ਧੱਕਾ (ਨਾਂ, ਪੁ)
ਹਿੱਕ-ਧੱਕੇ
ਹਿੱਕ-ਜ਼ੋਰ (ਨਾਂ, ਪੁ)
ਹਿਕੜੀ (ਨਾਂ, ਇਲਿੰ)
**ਹਿੱਕ*** (ਕਿ, ਸਕ) :—
ਹਿੱਕਣਾ :
[ਹਿੱਕਣੇ
ਹਿੱਕਣੀ
ਹਿੱਕਣੀਆਂ;
ਹਿੱਕਣ
ਹਿੱਕਣੋਂ]
ਹਿੱਕਦਾ :
[ਹਿੱਕਦੇ
ਹਿੱਕਦੀ
ਹਿੱਕਦੀਆਂ;
ਹਿੱਕਦਿਆਂ]
ਹਿੱਕਦੋਂ :
[ਹਿੱਕਦੀਓਂ
ਹਿੱਕਦਿਓ
ਹਿੱਕਦੀਓ]
ਹਿੱਕਾਂ :
[ਹਿੱਕੀਏ
ਹਿੱਕੇਂ
ਹਿੱਕੋ
ਹਿੱਕੇ
ਹਿੱਕਣ]
ਹਿੱਕਾਂਗਾ/ਹਿੱਕਾਂਗੀ :
[ਹਿੱਕਾਂਗੇ/ਹਿੱਕਾਂਗੀਆਂ
ਹਿੱਕੇਂਗਾ/ਹਿੱਕੇਂਗੀ
ਹਿੱਕੋਗੇ/ਹਿੱਕੋਗੀਆਂ
ਹਿੱਕੇਗਾ/ਹਿੱਕੇਗੀ
ਹਿੱਕਣਗੇ/ਹਿੱਕਣਗੀਆਂ]
ਹਿੱਕਿਆ :
[ਹਿੱਕੇ
ਹਿੱਕੀ
ਹਿੱਕੀਆਂ;
ਹਿੱਕਿਆਂ]
ਹਿੱਕੀਦਾ :
[ਹਿੱਕੀਦੇ
ਹਿੱਕੀਦੀ
ਹਿੱਕੀਦੀਆਂ]
ਹਿੱਕੂੰ :
[ਹਿੱਕੀਂ
ਹਿੱਕਿਓ
ਹਿੱਕੂ]
**ਹਿਕਮਤ** (ਨਾਂ, ਇਲਿੰ)
ਹਿਕਮਤਾਂ
ਹਿਕਮਤੀ (ਵਿ)
**ਹਿਕਵਾ** (ਕਿ, ਦੋਪ੍ਰੇ) :—
ਹਿਕਵਾਉਣਾ :
[ਹਿਕਵਾਉਣੇ
ਹਿਕਵਾਉਣੀ
ਹਿਕਵਾਉਣੀਆਂ;
ਹਿਕਵਾਉਣ
ਹਿਕਵਾਉਣੋਂ]
ਹਿਕਵਾਉਂਦਾ :
[ਹਿਕਵਾਉਂਦੇ
ਹਿਕਵਾਉਂਦੀ
ਹਿਕਵਾਉਂਦੀਆਂ;
ਹਿਕਵਾਉਂਦਿਆਂ]
ਹਿਕਵਾਉਂਦੋਂ :
[ਹਿਕਵਾਉਂਦੀਓਂ
ਹਿਕਵਾਉਂਦਿਓ
ਹਿਕਵਾਉਂਦੀਓ]
ਹਿਕਵਾਊਂ :
[ਹਿਕਵਾਈਂ
ਹਿਕਵਾਇਓ
ਹਿਕਵਾਊ]
ਹਿਕਵਾਇਆ :
[ਹਿਕਵਾਏ
ਹਿਕਵਾਈ
ਹਿਕਵਾਈਆਂ;
ਹਿਕਵਾਇਆਂ]
ਹਿਕਵਾਈਦਾ :
[ਹਿਕਵਾਈਦੇ
ਹਿਕਵਾਈਦੀ
ਹਿਕਵਾਈਦੀਆਂ]
ਹਿਕਵਾਵਾਂ :
[ਹਿਕਵਾਈਏ
ਹਿਕਵਾਏਂ

---

*ਮਾਝੀ ਰੂਪ 'ਹਿੱਕ' ਹੈ ਪਰ ਪੰਜਾਬ ਦੇ ਵਧੇਰੇ ਇਲਾਕੇ ਵਿੱਚ 'ਹੱਕ' ਬੋਲਿਆ ਜਾਂਦਾ ਹੈ ।

ਹਿਕਵਾਓ
ਹਿਕਵਾਏ
ਹਿਕਵਾਉਣ]
ਹਿਕਵਾਵਾਂਗਾ/ਹਿਕਵਾਵਾਂਗੀ :
[ਹਿਕਵਾਵਾਂਗੇ/ਹਿਕਵਾਵਾਂਗੀਆਂ
ਹਿਕਵਾਏਂਗਾ/ਹਿਕਵਾਏਂਗੀ
ਹਿਕਵਾਓਗੇ/ਹਿਕਵਾਓਗੀਆਂ
ਹਿਕਵਾਏਗਾ/ਹਿਕਵਾਏਗੀ
ਹਿਕਵਾਉਣਗੇ/ਹਿਕਵਾਉਣਗੀਆਂ]

**ਹਿਕਾ** (ਕਿ, ਪ੍ਰੇ) ['ਹਿੱਕ' ਤੋਂ] :—
ਹਿਕਾਉਣਾ :
[ਹਿਕਾਉਣੇ
ਹਿਕਾਉਣੀ
ਹਿਕਾਉਣੀਆਂ;
ਹਿਕਾਉਣ
ਹਿਕਾਉਣੋਂ]
ਹਿਕਾਉਂਦਾ :
[ਹਿਕਾਉਂਦੇ
ਹਿਕਾਉਂਦੀ
ਹਿਕਾਉਂਦੀਆਂ;
ਹਿਕਾਉਂਦਿਆਂ]
ਹਿਕਾਉਂਦੋਂ :
[ਹਿਕਾਉਂਦੀਓਂ
ਹਿਕਾਉਂਦਿਓ
ਹਿਕਾਉਂਦੀਓ]
ਹਿਕਾਊਂ :
[ਹਿਕਾਈਂ
ਹਿਕਾਇਓ
ਹਿਕਾਊ]
ਹਿਕਾਇਆ :
[ਹਿਕਾਏ
ਹਿਕਾਈ
ਹਿਕਾਈਆਂ;
ਹਿਕਾਇਆਂ]
ਹਿਕਾਈਦਾ :
[ਹਿਕਾਈਦੇ
ਹਿਕਾਈਦੀ
ਹਿਕਾਈਦੀਆਂ]
ਹਿਕਾਵਾਂ :
[ਹਿਕਾਈਏ
ਹਿਕਾਏਂ
ਹਿਕਾਓ
ਹਿਕਾਏ
ਹਿਕਾਉਣ]
ਹਿਕਾਵਾਂਗਾ/ਹਿਕਾਵਾਂਗੀ :
[ਹਿਕਾਵਾਂਗੇ/ਹਿਕਾਵਾਂਗੀਆਂ
ਹਿਕਾਏਂਗਾ/ਹਿਕਾਏਂਗੀ
ਹਿਕਾਓਗੇ/ਹਿਕਾਓਗੀਆਂ
ਹਿਕਾਏਗਾ/ਹਿਕਾਏਗੀ
ਹਿਕਾਉਣਗੇ/ਹਿਕਾਉਣਗੀਆਂ]

**ਹਿਕਾਇਤ** (ਨਾਂ, ਇਲਿੰ) [=ਕਹਾਣੀ]
ਹਿਕਾਇਤਾਂ
ਹਿਕਾਇਤੀ (ਵਿ)

**ਹਿਕਾਈ** (ਨਾਂ, ਇਲਿੰ)

**ਹਿੰਗ** (ਨਾਂ, ਇਲਿੰ)

**ਹਿੰਗਲ** (ਨਾਂ, ਇਲਿੰ) [ਇੱਕ ਦਵਾ, =ਸ਼ਿੰਗਰਫ਼]

**ਹਿੱਚ** (ਨਾਂ, ਇਲਿੰ) [ਅੰ : hitch]

**ਹਿੱਚ-ਹਿੱਚ** (ਨਾਂ, ਇਲਿੰ)

**ਹਿਚਕ** (ਨਾਂ, ਇਲਿੰ)

**ਹਿਚਕ** (ਕਿ, ਅਕ) :—
ਹਿਚਕਣਾ :
[ਹਿਚਕਣ
ਹਿਚਕਣੋਂ]
ਹਿਚਕਦਾ :
[ਹਿਚਕਦੇ
ਹਿਚਕਦੀ
ਹਿਚਕਦੀਆਂ;
ਹਿਚਕਦਿਆਂ]
ਹਿਚਕਦੋਂ:
[ਹਿਚਕਦੀਓਂ
ਹਿਚਕਦਿਓ
ਹਿਚਕਦੀਓ]
ਹਿਚਕਾਂ :
[ਹਿਚਕੀਏ
ਹਿਚਕੇਂ
ਹਿਚਕੋ
ਹਿਚਕੇ
ਹਿਚਕਣ]
ਹਿਚਕਾਂਗਾ/ਹਿਚਕਾਂਗੀ :
[ਹਿਚਕਾਂਗੇ/ਹਿਚਕਾਂਗੀਆਂ
ਹਿਚਕੇਂਗਾ/ਹਿਚਕੇਂਗੀ
ਹਿਚਕੋਗੇ/ਹਿਚਕੋਗੀਆਂ
ਹਿਚਕੇਗਾ/ਹਿਚਕੇਗੀ
ਹਿਚਕਣਗੇ/ਹਿਚਕਣਗੀਆਂ]
ਹਿਚਕਿਆ :
[ਹਿਚਕੇ
ਹਿਚਕੀ
ਹਿਚਕੀਆਂ;
ਹਿਚਕਿਆਂ]
ਹਿਚਕੀਦਾ
ਹਿਚਕੂੰ :
[ਹਿਚਕੀਂ
ਹਿਚਕਿਓ
ਹਿਚਕੂ]

**ਹਿਚਕਚਾ** (ਕਿ, ਅਕ) :—
ਹਿਚਕਚਾਉਣਾ :
[ਹਿਚਕਚਾਉਣ
ਹਿਚਕਚਾਉਣੋਂ]
ਹਿਚਕਚਾਉਂਦਾ :
[ਹਿਚਕਚਾਉਂਦੇ
ਹਿਚਕਚਾਉਂਦੀ
ਹਿਚਕਚਾਉਂਦੀਆਂ;
ਹਿਚਕਚਾਉਂਦਿਆਂ]
ਹਿਚਕਚਾਉਂਦੋਂ :
[ਹਿਚਕਚਾਉਂਦੀਓਂ
ਹਿਚਕਚਾਉਂਦਿਓ
ਹਿਚਕਚਾਉਂਦੀਓ]
ਹਿਚਕਚਾਊਂ :
[ਹਿਚਕਚਾਈਂ
ਹਿਚਕਚਾਇਓ
ਹਿਚਕਚਾਊ]
ਹਿਚਕਚਾਇਆ :
[ਹਿਚਕਚਾਏ
ਹਿਚਕਚਾਈ
ਹਿਚਕਚਾਈਆਂ;
ਹਿਚਕਚਾਇਆਂ]
ਹਿਚਕਚਾਈਦਾ
ਹਿਚਕਚਾਵਾਂ :
[ਹਿਚਕਚਾਈਏ
ਹਿਚਕਚਾਏਂ
ਹਿਚਕਚਾਓ
ਹਿਚਕਚਾਏ
ਹਿਚਕਚਾਉਣ]
ਹਿਚਕਚਾਵਾਂਗਾ/ਹਿਚਕਚਾਵਾਂਗੀ :
[ਹਿਚਕਚਾਵਾਂਗੇ/ਹਿਚਕਚਾਵਾਂਗੀਆਂ

ਹਿਚਕਚਾਏਂਗਾ/ਹਿਚਕਚਾਏਂਗੀ
ਹਿਚਕਚਾਓਗੇ/ਹਿਚਕਚਾਓਗੀਆਂ
ਹਿਚਕਚਾਏਗਾ/ਹਿਚਕਚਾਏਗੀ
ਹਿਚਕਚਾਉਣਗੇ/ਹਿਚਕਚਾਉਣਗੀਆਂ]

**ਹਿਚਕਚਾਹਟ** (ਨਾਂ, ਇਲਿੰ)

**ਹਿਚਕੀ** (ਨਾਂ, ਇਲਿੰ)
ਹਿਚਕੀਆਂ

**ਹਿਜਰ** (ਨਾਂ, ਪੁ)

**ਹਿਜਰਤ** (ਨਾਂ, ਇਲਿੰ)

**ਹਿਜਰੀ** (ਵਿ; ਨਾਂ, ਪੁ)

**ਹਿੱਜਾ** (ਨਾਂ, ਪੁ)
ਹਿੱਜੇ
ਹਿੱਜਿਆਂ

**ਹਿਜਾਬ** (ਨਾਂ, ਪੁ)

**ਹਿੱਟ** (ਨਾਂ, ਇਲਿੰ)
ਹਿੱਟਾਂ

**ਹਿੰਟ** (ਨਾਂ, ਪੁ)

**ਹਿਟਲਰ** (ਨਿਨਾਂ, ਪੁ)
ਹਿਟਲਰਸ਼ਾਹੀ (ਨਾਂ, ਇਲਿੰ)
ਹਿਟਲਰੀ (ਵਿ)

**ਹਿਠਾਂਹ** (ਕਿਵਿ) [ਬੋਲ : ਠਾਂਹ]

**ਹਿਠਾੜ** (ਨਾਂ, ਪੁ)

**ਹਿੰਡ** (ਨਾਂ, ਇਲਿੰ)
ਹਿੰਡੀ (ਵਿ, ਪੁ)
ਹਿੰਡੀਆਂ;
ਹਿੰਡਣ (ਇਲਿੰ)
ਹਿੰਡਣਾਂ

**ਹਿੰਡੋਲਾ** (ਨਾਂ, ਪੁ)
ਹਿੰਡੋਲੇ
ਹਿੰਡੋਲਿਆਂ

**ਹਿਣਹਿਣ** (ਨਾਂ, ਇਲਿੰ)
ਹਿਣਹਿਣਾਹਟ (ਨਾਂ, ਇਲਿੰ)

**ਹਿਣਕ** (ਕਿ, ਅਕ) :—
ਹਿਣਕਣਾ :
[ਹਿਣਕਣੇ
ਹਿਣਕਣੀ
ਹਿਣਕਣੀਆਂ;
ਹਿਣਕਣ
ਹਿਣਕਣੋਂ]
ਹਿਣਕਦਾ :
[ਹਿਣਕਦੇ
ਹਿਣਕਦੀ
ਹਿਣਕਦੀਆਂ;
ਹਿਣਕਦਿਆਂ]
ਹਿਣਕਿਆ :
[ਹਿਣਕੇ
ਹਿਣਕੀ
ਹਿਣਕੀਆਂ;
ਹਿਣਕਿਆਂ]
ਹਿਣਕੀਦਾ
ਹਿਣਕੂ
ਹਿਣਕੇ :
ਹਿਣਕਣ
ਹਿਣਕੇਗਾ/ਹਿਣਕੇਗੀ :
ਹਿਣਕਣਗੇ/ਹਿਣਕਣਗੀਆਂ

**ਹਿਣਕਾਰ** (ਨਾਂ, ਇਲਿੰ)

**ਹਿਤ** (ਨਾਂ, ਪੁ)
ਹਿਤਾਂ;
ਹਿਤਕਾਰੀ (ਵਿ, ਪੁ)
ਹਿਤਕਾਰੀਆਂ;
ਹਿਤਕਾਰਨ (ਇਲਿੰ)
ਹਿਤਕਾਰਨਾਂ
ਹਿਤੀ (ਵਿ)
ਹਿਤੂ (ਵਿ)

**ਹਿਤੈਸ਼ੀ** (ਵਿ, ਪੁ)
[ਹਿਤੈਸ਼ੀਆਂ;
ਹਿਤੈਸ਼ੀਆ (ਸੰਬੋ)
ਹਿਤੈਸ਼ੀਓ
ਹਿਤੈਸ਼ਣ (ਇਲਿੰ)
ਹਿਤੈਸ਼ਣਾਂ
ਹਿਤੈਸ਼ਣੇ (ਸੰਬੋ)
ਹਿਤੈਸ਼ਣੋ]

**ਹਿੰਦ** (ਨਿਨਾਂ, ਪ)
ਹਿੰਦ-ਸਾਗਰ (ਨਿਨਾਂ, ਪੁ)
†ਹਿੰਦਵਾਸੀ (ਨਾਂ, ਪੁ)
†ਹਿੰਦਵੀ (ਨਿਨਾਂ, ਇਲਿੰ)
†ਹਿੰਦੀ (ਨਿਨਾਂ, ਇਲਿੰ)

**ਹਿੰਦਸਾ** (ਨਾਂ, ਪੁ)
ਹਿੰਦਸੇ
ਹਿੰਦਸਿਆਂ

**ਹਿੰਦਕੋ** (ਨਿਨਾਂ, ਇਲਿੰ) [ਲਹਿੰਦੀ ਦੀ ਇੱਕ ਉਪਬੋਲੀ]

**ਹਿੰਦਵਾਸੀ** (ਨਾਂ, ਪੁ)
[ਹਿੰਦਵਾਸੀਆਂ
ਹਿੰਦਵਾਸੀਓ (ਸੰਬੋ, ਬਵ)]

**ਹਿੰਦਵਾਣੀ** (ਨਾਂ, ਇਲਿੰ)
[ਹਿੰਦਵਾਣੀਆਂ
ਹਿੰਦਵਾਣੀਓ (ਸੰਬੋ, ਬਵ)]

**ਹਿੰਦਵੀ** (ਨਿਨਾਂ, ਇਲਿੰ) [ਇੱਕ ਭਾਸ਼ਾ]

**ਹਿਦਾਇਤ** (ਨਾਂ, ਇਲਿੰ)
ਹਿਦਾਇਤਾਂ :
ਹਿਦਾਇਤਨਾਮਾ (ਨਾਂ, ਪੁ)
ਹਿਦਾਇਤਨਾਮੇ
ਹਿਦਾਇਤਨਾਮਿਆਂ
ਹਿਦਾਇਤੀ (ਵਿ)

**ਹਿੰਦੀ** (ਨਾਂ, ਪੁ; ਵਿ)
[ਹਿੰਦੀਆਂ;
ਹਿੰਦੀਓ (ਸੰਬੋ, ਬਵ)]

**ਹਿੰਦੀ** (ਨਿਨਾਂ, ਇਲਿੰ) [ਇੱਕ ਭਾਸ਼ਾ]

**ਹਿੰਦੁਸਤਾਨ** (ਨਿਨਾਂ, ਪੁ)
ਹਿੰਦੁਸਤਾਨੋਂ ;
ਹਿੰਦੁਸਤਾਨੀ (ਵਿ; ਨਾਂ, ਪੁ)
[ਹਿੰਦੁਸਤਾਨੀਆਂ
ਹਿੰਦੁਸਤਾਨੀਓ (ਸੰਬੋ; ਬਵ)]

**ਹਿੰਦੂ** (ਨਾਂ, ਪੁ)
[ਹਿੰਦੂਆਂ
ਹਿੰਦੂਓ (ਸੰਬੋ, ਬਵ)]
†ਹਿੰਦਵਾਣੀ (ਨਾਂ, ਇਲਿੰ)

**ਹਿੰਦੂਕੁਸ਼** (ਨਿਨਾਂ, ਪੁ)

**ਹਿਪਨੋਟਾਈਜ਼** (ਕਿ-ਅੰਸ਼)
ਹਿਪਨੋਟਿਜ਼ਮ (ਨਾਂ, ਪੁ)

**ਹਿੱਪੀ** (ਨਾਂ, ਪੁ)
ਹਿੱਪੀਆਂ

**ਹਿਫ਼ਜ਼** (ਵਿ; ਕਿ-ਅੰਸ਼)
†ਹਾਫ਼ਜ਼ਾ (ਨਾਂ, ਪੁ)

**ਹਿਫ਼ਾਜ਼ਤ** (ਨਾਂ, ਇਲਿੰ)
ਹਿਫ਼ਾਜ਼ਤੀ (ਵਿ)

**ਹਿਬਰੂ** (ਨਿਨਾਂ, ਇਲਿੰ) [ਇੱਕ ਭਾਸ਼ਾ]

**ਹਿਬਾ** (ਨਾਂ, ਪੁ)
ਹਿਬਾਨਾਮਾ (ਨਾਂ, ਪੁ)
ਹਿਬਾਨਾਮੇ

**ਹਿੰਮਤ** (ਨਾਂ, ਇਲਿੰ)
ਹਿੰਮਤਾਂ;
ਹਿੰਮਤੀ (ਵਿ, ਪੁ)
ਹਿੰਮਤੀਆਂ;
ਹਿੰਮਤੀਆ (ਸੰਬੋ)

ਹਿੰਮਤੀਓ
ਹਿੰਮਤਣ (ਇਲਿੰ)
ਹਿੰਮਤਣਾਂ
ਹਿੰਮਤਣੇ (ਸੰਬੋ)
ਹਿੰਮਤਣੋ]
**ਹਿਮਾਇਤ** (ਨਾਂ, ਇਲਿੰ)
ਹਿਮਾਇਤਾਂ
ਹਿਮਾਇਤੋਂ;
ਹਿਮਾਇਤੀ (ਵਿ, ਪੁ)
[ਹਿਮਾਇਤੀਆਂ
ਹਿਮਾਇਤੀਆ (ਸੰਬੋ)
ਹਿਮਾਇਤੀਓ
ਹਿਮਾਇਤਣ (ਇਲਿੰ)
ਹਿਮਾਇਤਣਾਂ
ਹਿਮਾਇਤਣੇ (ਸੰਬੋ)
ਹਿਮਾਇਤਣੋ]
**ਹਿਮਾਚਲ** (ਨਿਨਾਂ, ਪੁ)
ਹਿਮਾਚਲ ਪ੍ਰਦੇਸ਼ (ਨਿਨਾਂ, ਪੁ)
ਹਿਮਾਚਲੀ (ਵਿ; ਨਾਂ, ਪੁ)
**ਹਿਮਾਲਾ*** (ਨਿਨਾਂ, ਪੁ)
[ਹਿਮਾਲੇ
ਹਿਮਾਲਿਓਂ]
**ਹਿਮਾਲੀਆ*** (ਨਿਨਾਂ, ਪੁ)
ਹਿਮਾਲੀਏ
**ਹਿਰਸ** (ਨਾਂ, ਇਲਿੰ)
ਹਿਰਸਾਂ
ਹਿਰਸੀ (ਵਿ)
**ਹਿਰਖ** (ਨਾਂ, ਪੁ)
**ਹਿਰਦਾ** (ਨਾਂ, ਪੁ)
ਹਿਰਦੇ;
ਹਿਰਦੇ-ਵੇਧਕ (ਵਿ)
**ਹਿਰਮਚੀ** (ਨਾਂ, ਇਲਿੰ; ਵਿ) [=ਲਾਲ ਰੰਗ ਦੀ ਮਿੱਟੀ]
**ਹਿਰਾਸ** (ਨਾਂ, ਪੁ) [=ਡਰ; ਫਾ]
ਹਿਰਾਸਿਆ (ਵਿ, ਪੁ)
[ਹਿਰਾਸੇ
ਹਿਰਾਸਿਆਂ
ਹਿਰਾਸੀ (ਇਲਿੰ)
ਹਿਰਾਸੀਆਂ]
**ਹਿਰਾਸਤ** (ਨਾਂ, ਇਲਿੰ)
ਹਿਰਾਸਤੀ (ਵਿ)
**ਹਿੱਲ** (ਕਿ, ਅਕ) :—
ਹਿੱਲਣਾ :
[ਹਿੱਲਣੇ
ਹਿੱਲਣੀ
ਹਿੱਲਣੀਆਂ;
ਹਿੱਲਣ
ਹਿੱਲਣੋਂ]
ਹਿੱਲਦਾ :
[ਹਿੱਲਦੇ
ਹਿੱਲਦੀ
ਹਿੱਲਦੀਆਂ;
ਹਿੱਲਦਿਆਂ]
ਹਿੱਲਦੋਂ :
[ਹਿੱਲਦੀਓਂ
ਹਿੱਲਦਿਓ
ਹਿੱਲਦੀਓ]
ਹਿੱਲਾਂ :
[ਹਿੱਲੀਏ
ਹਿੱਲੇਂ
ਹਿੱਲੋ
ਹਿੱਲੇ
ਹਿੱਲਣ]
ਹਿੱਲਾਂਗਾ/ਹਿੱਲਾਂਗੀ :
[ਹਿੱਲਾਂਗੇ/ਹਿੱਲਾਂਗੀਆਂ
ਹਿੱਲੇਂਗਾ/ਹਿੱਲੇਂਗੀ
ਹਿੱਲੋਗੇ/ਹਿੱਲੋਗੀਆਂ
ਹਿੱਲੇਗਾ/ਹਿੱਲੇਗੀ
ਹਿੱਲਣਗੇ/ਹਿੱਲਣਗੀਆਂ]
ਹਿੱਲਿਆ :
[ਹਿੱਲੇ
ਹਿੱਲੀ
ਹਿੱਲੀਆਂ;
ਹਿੱਲਿਆਂ]
ਹਿੱਲੀਦਾ
ਹਿੱਲੂ :
[ਹਿੱਲੀਂ
ਹਿੱਲਿਓ
ਹਿੱਲੂ]
**ਹਿਲ-ਜੁਲ** (ਨਾਂ, ਇਲਿੰ)
**ਹਿਲਤਰ** (ਨਾਂ, ਇਲਿੰ)
ਹਿਲਤਰਾਂ
**ਹਿਲ-ਮਿਲ** (ਕਿ-ਅੰਸ਼)
**ਹਿਲਵਾ** (ਕਿ, ਦੋਪ੍ਰੇ) :—
ਹਿਲਵਾਉਣਾ :
[ਹਿਲਵਾਉਣੇ
ਹਿਲਵਾਉਣੀ
ਹਿਲਵਾਉਣੀਆਂ;
ਹਿਲਵਾਉਣ
ਹਿਲਵਾਉਣੋਂ]
ਹਿਲਵਾਉਂਦਾ :
[ਹਿਲਵਾਉਂਦੇ
ਹਿਲਵਾਉਂਦੀ
ਹਿਲਵਾਉਂਦੀਆਂ;
ਹਿਲਵਾਉਂਦਿਆਂ]
ਹਿਲਵਾਉਂਦੋਂ :
[ਹਿਲਵਾਉਂਦੀਓਂ
ਹਿਲਵਾਉਂਦਿਓ
ਹਿਲਵਾਉਂਦੀਓ]
ਹਿਲਵਾਊਂ :
[ਹਿਲਵਾਈਂ
ਹਿਲਵਾਇਓ
ਹਿਲਵਾਊ]
ਹਿਲਵਾਇਆ :
[ਹਿਲਵਾਏ
ਹਿਲਵਾਈ
ਹਿਲਵਾਈਆਂ;
ਹਿਲਵਾਇਆਂ]
ਹਿਲਵਾਈਦਾ :
[ਹਿਲਵਾਈਦੇ
ਹਿਲਵਾਈਦੀ
ਹਿਲਵਾਈਦੀਆਂ]
ਹਿਲਵਾਵਾਂ :
[ਹਿਲਵਾਈਏ
ਹਿਲਵਾਏਂ
ਹਿਲਵਾਓ
ਹਿਲਵਾਏ
ਹਿਲਵਾਉਣ]
ਹਿਲਵਾਵਾਂਗਾ/ਹਿਲਵਾਵਾਂਗੀ :
[ਹਿਲਵਾਵਾਂਗੇ/ਹਿਲਵਾਵਾਂਗੀਆਂ

*'ਹਿਮਾਲਾ' ਤੇ 'ਹਿਮਾਲੀਆ' ਦੋਵੇਂ ਰੂਪ ਪ੍ਰਚਲਿਤ ਹਨ ।

ਹਿਲਵਾਏਂਗਾ/ਹਿਲਵਾਏਂਗੀ
ਹਿਲਵਾਓਗੇ/ਹਿਲਵਾਓਗੀਆਂ
ਹਿਲਵਾਏਗਾ/ਹਿਲਵਾਏਗੀ
ਹਿਲਵਾਉਣਗੇ/ਹਿਲਵਾਉਣਗੀਆਂ]

**ਹਿਲਾ** (ਕਿ, ਸਕ) :—
ਹਿਲਾਉਣਾ :
[ਹਿਲਾਉਣੇ
ਹਿਲਾਉਣੀ
ਹਿਲਾਉਣੀਆਂ;
ਹਿਲਾਉਣ
ਹਿਲਾਉਣੋਂ]
ਹਿਲਾਉਂਦਾ :
[ਹਿਲਾਉਂਦੇ
ਹਿਲਾਉਂਦੀ
ਹਿਲਾਉਂਦੀਆਂ;
ਹਿਲਾਉਂਦਿਆਂ]
ਹਿਲਾਉਂਦੋਂ :
[ਹਿਲਾਉਂਦੀਓਂ
ਹਿਲਾਉਂਦਿਓ
ਹਿਲਾਉਂਦੀਓ]
ਹਿਲਾਊਂ :
[ਹਿਲਾਈਂ
ਹਿਲਾਇਓ
ਹਿਲਾਊ]
ਹਿਲਾਇਆ :
[ਹਿਲਾਏ
ਹਿਲਾਈ
ਹਿਲਾਈਆਂ;
ਹਿਲਾਇਆਂ]
ਹਿਲਾਈਦਾ :
[ਹਿਲਾਈਦੇ
ਹਿਲਾਈਦੀ
ਹਿਲਾਈਦੀਆਂ]
ਹਿਲਾਵਾਂ :
[ਹਿਲਾਈਏ
ਹਿਲਾਏਂ
ਹਿਲਾਓ
ਹਿਲਾਏ
ਹਿਲਾਉਣ]
ਹਿਲਾਵਾਂਗਾ/ਹਿਲਾਵਾਂਗੀ :
[ਹਿਲਾਵਾਂਗੇ/ਹਿਲਾਵਾਂਗੀਆਂ
ਹਿਲਾਏਂਗਾ/ਹਿਲਾਏਂਗੀ
ਹਿਲਾਓਗੇ/ਹਿਲਾਓਗੀਆਂ
ਹਿਲਾਏਗਾ/ਹਿਲਾਏਗੀ
ਹਿਲਾਉਣਗੇ/ਹਿਲਾਉਣਗੀਆਂ]

**ਹਿਲੋਰਾ** (ਨਾਂ, ਪੁ)
ਹਿਲੋਰੇ
ਹਿਲੋਰਿਆਂ

**ਹਿੜਹਿੜ** (ਨਾਂ, ਇਲਿੰ)

**ਹਿੜਕ** (ਨਾਂ, ਇਲਿੰ)
ਹਿੜਕਾਂ

**ਹੀ** (ਨਿਪਾਤ)

**ਹੀਆ** (ਨਾਂ, ਪੁ)
ਹੀਏ

**ਹੀਹ** (ਨਾਂ, ਇਲਿੰ) [=ਮੰਜੇ ਦੀ ਬਾਹੀ]
ਹੀਹਾਂ

**ਹੀਂਗ** (ਕਿ, ਅਕ) :—
ਹੀਂਗਣਾ :
[ਹੀਂਗਣੇ
ਹੀਂਗਣੀ
ਹੀਂਗਣੀਆਂ;
ਹੀਂਗਣ
ਹੀਂਗਣੋਂ]
ਹੀਂਗਦਾ :
[ਹੀਂਗਦੇ
ਹੀਂਗਦੀ
ਹੀਂਗਦੀਆਂ;
ਹੀਂਗਦਿਆਂ]
ਹੀਂਗਿਆ :
[ਹੀਂਗੇ
ਹੀਂਗੀ
ਹੀਂਗੀਆਂ;
ਹੀਂਗਿਆਂ]
ਹੀਂਗੂ
ਹੀਂਗੇ :
ਹੀਂਗਣ
ਹੀਂਗੇਗਾ/ਹੀਂਗੇਗੀ :
ਹੀਂਗਣਗੇ/ਹੀਂਗਣਗੀਆਂ

**ਹੀਂਗਣੀ** (ਨਾਂ, ਇਲਿੰ)

**ਹੀਜੜਾ** (ਨਾਂ, ਪੁ)
ਹੀਜੜੇ
ਹੀਜੜਿਆਂ;
ਹੀਜੜਿਆ (ਸੰਬੋ)
ਹੀਜੜਿਓ

**ਹੀਟ** (ਨਾਂ, ਇਲਿੰ) [ਅੰ: heat]

**ਹੀਟਰ** (ਨਾਂ, ਪੁ)
ਹੀਟਰਾਂ

**ਹੀਣ** (ਵਿ)
ਹੀਣਤ (ਨਾਂ, ਇਲਿੰ)

**ਹੀਣਤਾ** (ਨਾਂ, ਇਲਿੰ)
ਹੀਣਤਾ-ਭਾਵ (ਨਾਂ, ਪੁ)

**ਹੀਣਾ** (ਵਿ, ਪੁ)
[ਹੀਣੇ
ਹੀਣਿਆਂ
ਹੀਣੀ (ਇਲਿੰ)
ਹੀਣੀਆਂ]

**ਹੀਰ** (ਨਿਨਾਂ, ਇਲਿੰ)
ਹੀਰੇ(ਸੰਬੋ)

**ਹੀਰਾ** (ਨਾਂ, ਪੁ)
ਹੀਰੇ
ਹੀਰਿਆਂ;
ਹੀਰਿਆ (ਸੰਬੋ)
ਹੀਰਿਓ

**ਹੀਰੋ** (ਨਾਂ, ਪੁ) [ਅੰ: hero]
ਹੀਰੋਇਨ (ਨਾਂ, ਇਲਿੰ)

**ਹੀਲ** (ਨਾਂ, ਇਲਿੰ) [ਅੰ: heel]

**ਹੀਲ** (ਕਿ, ਸਕ) [ : ਜਾਨ ਹੀਲਣਾ] :—
ਹੀਲਣਾ :
[ਹੀਲਣੀ
ਹੀਲਣ
ਹੀਲਣੋਂ]
ਹੀਲਦਾ :
[ਹੀਲਦੇ
ਹੀਲਦੀ
ਹੀਲਦੀਆਂ;
ਹੀਲਦਿਆਂ]
ਹੀਲਦੋਂ :
[ਹੀਲਦੀਓਂ
ਹੀਲਦਿਓ
ਹੀਲਦੀਓ]
ਹੀਲਾਂ :
[ਹੀਲੀਏ
ਹੀਲੇਂ
ਹੀਲੋ
ਹੀਲੇ
ਹੀਲਣ]

ਹੀਲਾਂਗਾ/ਹੀਲਾਂਗੀ :
[ਹੀਲਾਂਗੇ/ਹੀਲਾਂਗੀਆਂ
ਹੀਲੇਂਗਾ/ਹੀਲੇਂਗੀ
ਹੀਲੋਗੇ/ਹੀਲੋਗੀਆਂ
ਹੀਲੇਗਾ/ਹੀਲੇਗੀ
ਹੀਲਣਗੇ/ਹੀਲਣਗੀਆਂ]
ਹੀਲੀ :
[ਹੀਲੀਆਂ
ਹੀਲਿਆਂ]
ਹੀਲੀਦੀ
ਹੀਲੂੰ :
[ਹੀਲੀਂ
ਹੀਲਿਓ
ਹੀਲੂ]
**ਹੀਲ-ਹੁੱਜਤ** (ਨਾਂ, ਇਲਿੰ)
**ਹੀਲਾ** (ਨਾਂ, ਪੁ)
ਹੀਲੇ
ਹੀਲਿਆਂ
ਹੀਲਾ-ਬਹਾਨਾ (ਨਾਂ, ਪੁ)
ਹੀਲੇ-ਬਹਾਨੇ
ਹੀਲਾ-ਵਸੀਲਾ (ਨਾਂ, ਪੁ)
ਹੀਲੇ-ਵਸੀਲੇ
ਹੀਲੇਬਾਜ਼ (ਵਿ)
ਹੀਲੇਬਾਜ਼ਾਂ
**ਹੀਲਾਂ** (ਨਾਂ, ਇਲਿੰ, ਬਵ)
**ਹੁੱਸ** (ਕਿ, ਅਕ) :—
ਹੁੱਸਣਾ :
[ਹੁੱਸਣੇ
ਹੁੱਸਣੀ
ਹੁੱਸਣੀਆਂ;
ਹੁੱਸਣ
ਹੁੱਸਣੋਂ]
ਹੁੱਸਦਾ :
[ਹੁੱਸਦੇ
ਹੁੱਸਦੀ
ਹੁੱਸਦੀਆਂ;
ਹੁੱਸਦਿਆਂ]
ਹੁੱਸਦੋਂ :
[ਹੁੱਸਦੀਓਂ
ਹੁੱਸਦਿਓ
ਹੁੱਸਦੀਓ]
ਹੁੱਸਾਂ :
[ਹੁੱਸੀਏ
ਹੁੱਸੇਂ
ਹੁੱਸੋ
ਹੁੱਸੇ
ਹੁੱਸਣ]
ਹੁੱਸਾਂਗਾ/ਹੁੱਸਾਂਗੀ :
[ਹੁੱਸਾਂਗੇ/ਹੁੱਸਾਂਗੀਆਂ
ਹੁੱਸੇਂਗਾ/ਹੁੱਸੇਂਗੀ
ਹੁੱਸੋਗੇ/ਹੁੱਸੋਗੀਆਂ
ਹੁੱਸੇਗਾ/ਹੁੱਸੇਗੀ
ਹੁੱਸਣਗੇ/ਹੁੱਸਣਗੀਆਂ]
ਹੁੱਸਿਆ :
[ਹੁੱਸੇ
ਹੁੱਸੀ
ਹੁੱਸੀਆਂ;
ਹੁੱਸਿਆਂ]
ਹੁੱਸੀਦਾ
ਹੁੱਸੂੰ :
[ਹੁੱਸੀਂ
ਹੁੱਸਿਓ
ਹੁੱਸੂ]
**ਹੁਸਨ** (ਨਾਂ, ਪੁ)
ਹੁਸਨਪ੍ਰਸਤ (ਵਿ)
ਹੁਸਨਪ੍ਰਸਤੀ (ਨਾਂ, ਇਲਿੰ)
†ਹੁਸੀਨ (ਵਿ; ਨਾਂ, ਇਲਿੰ/ਪੁ)
**ਹੁੱਸੜ** (ਨਾਂ, ਪੁ)
**ਹੁਸਾ** (ਕਿ, ਸਕ) ['ਹੁੱਸ' ਤੋਂ] :—
ਹੁਸਾਉਣਾ :
[ਹੁਸਾਉਣੇ
ਹੁਸਾਉਣੀ
ਹੁਸਾਉਣੀਆਂ;
ਹੁਸਾਉਣ
ਹੁਸਾਉਣੋਂ]
ਹੁਸਾਉਂਦਾ :
[ਹੁਸਾਉਂਦੇ
ਹੁਸਾਉਂਦੀ
ਹੁਸਾਉਂਦੀਆਂ;
ਹੁਸਾਉਂਦਿਆਂ]
ਹੁਸਾਉਂਦੋਂ :
[ਹੁਸਾਉਂਦੀਓਂ
ਹੁਸਾਉਂਦਿਓ
ਹੁਸਾਉਂਦੀਓ]
ਹੁਸਾਊਂ :
[ਹੁਸਾਈਂ
ਹੁਸਾਇਓ
ਹੁਸਾਊ]
ਹੁਸਾਇਆ :
[ਹੁਸਾਏ
ਹੁਸਾਈ
ਹੁਸਾਈਆਂ;
ਹੁਸਾਇਆਂ]
ਹੁਸਾਈਦਾ :
[ਹੁਸਾਈਦੇ
ਹੁਸਾਈਦੀ
ਹੁਸਾਈਦੀਆਂ]
ਹੁਸਾਵਾਂ :
[ਹੁਸਾਈਏ
ਹੁਸਾਏਂ
ਹੁਸਾਓ
ਹੁਸਾਏ
ਹੁਸਾਉਣ]
ਹੁਸਾਵਾਂਗਾ/ਹੁਸਾਵਾਂਗੀ :
[ਹੁਸਾਵਾਂਗੇ/ਹੁਸਾਵਾਂਗੀਆਂ
ਹੁਸਾਏਂਗਾ/ਹੁਸਾਏਂਗੀ
ਹੁਸਾਓਗੇ/ਹੁਸਾਓਗੀਆਂ
ਹੁਸਾਏਗਾ/ਹੁਸਾਏਗੀ
ਹੁਸਾਉਣਗੇ/ਹੁਸਾਉਣਗੀਆਂ]
**ਹੁਸੀਨ** (ਵਿ; ਨਾਂ, ਇਲਿੰ/ਪੁ)
ਹੁਸੀਨਾਂ
ਹੁਸੀਨੋ (ਸੰਬੋ, ਬਵ)
**ਹੁਸ਼ਨਾਕ** (ਵਿ)
ਹੁਸ਼ਨਾਕੀ (ਨਾਂ, ਇਲਿੰ)
**ਹੁਸ਼ਿਆਰ** (ਵਿ)
ਹੁਸ਼ਿਆਰਾਂ
ਹੁਸ਼ਿਆਰੋ (ਸੰਬੋ, ਬਵ);
ਹੁਸ਼ਿਆਰੀ (ਨਾਂ, ਇਲਿੰ)
ਹੁਸ਼ਿਆਰੀਆਂ
**ਹੁਸ਼ਿਆਰਪੁਰ** (ਨਿਨਾਂ, ਪੁ)
ਹੁਸ਼ਿਆਰਪੁਰੋਂ;
ਹੁਸ਼ਿਆਰਪੁਰੀ (ਵਿ)
**ਹੁੱਕ** (ਨਾਂ, ਇਲਿੰ) [ਅੰ : hook]
ਹੁੱਕਾਂ
**ਹੁਕਈ** (ਨਾਂ, ਪੁ)
ਹੁਕਈਆਂ

**ਹੁਕਦਾ** (ਵਿ) [ : ਹੁਕਦਾ ਪਲੜਾ]
[ਹੁਕਦੇ
ਹੁਕਦਿਆਂ
ਹੁਕਦੀ (ਇਲਿੰ)
ਹੁਕਦੀਆਂ]
**ਹੁਕਨਾ** (ਨਾਂ, ਪੁ)
ਹੁਕਨੇ
ਹੁਕਨਿਆਂ
**ਹੁਕਮ** (ਨਾਂ , ਪੁ)
ਹੁਕਮਾਂ
ਹੁਕਮੋਂ;
ਹੁਕਮ-ਅਦੂਲੀ (ਨਾਂ, ਇਲਿੰ)
ਹੁਕਮ-ਹਾਸਲ (ਨਾਂ, ਪੁ)
ਹੁਕਮਨ (ਕਿਵਿ)
ਹੁਕਮੀ (ਵਿ)
**ਹੁਕਮਨਾਮਾ** (ਨਾਂ, ਪੁ)
ਹੁਕਮਨਾਮੇ
ਹੁਕਮਨਾਮਿਆਂ
**ਹੁਕਮਰਾਨ** (ਨਾਂ, ਪੁ)
ਹੁਕਮਰਾਨਾਂ
ਹੁਕਮਰਾਨੋ (ਸੰਬੋ, ਬਵ)
ਹੁਕਮਰਾਨੀ (ਨਾਂ, ਇਲਿੰ)
**ਹੁੱਕਾ** (ਨਾਂ, ਪੁ)
[ਹੁੱਕੇ
ਹੁੱਕਿਆਂ
ਹੁੱਕਿਓਂ
ਹੁੱਕੀ (ਨਾਂ, ਇਲਿੰ)
ਹੁੱਕੀਆਂ
ਹੁੱਕੀਓਂ]
†ਹੁਕਈ (ਨਾਂ, ਪੁ)
ਹੁੱਕਾ-ਪਾਣੀ (ਨਾਂ, ਪੁ)
ਹੁੱਕਾ-ਬਰਦਾਰ (ਨਾਂ, ਪੁ)
ਹੁੱਕੇਬਾਜ਼ (ਨਾਂ, ਪੁ)
ਹੁੱਕੇਬਾਜ਼ਾਂ;
ਹੁੱਕੇਬਾਜ਼ਾ (ਸੰਬੋ)
ਹੁੱਕੇਬਾਜ਼ੋ
ਹੁੱਕੇਬਾਜ਼ੀ (ਨਾਂ, ਇਲਿੰ)
**ਹੁਗਲੀ** (ਨਿਨਾਂ, ਇਲਿੰ)
**ਹੁੰਗਾਰਾ** (ਨਾਂ, ਪੁ)
ਹੁੰਗਾਰੇ
ਹੁੰਗਾਰਿਆਂ
**ਹੁੱਜਤ** (ਨਾਂ, ਇਲਿੰ)
ਹੁੱਜਤਾਂ;
ਹੁੱਜਤਬਾਜ਼ (ਵਿ)
ਹੁੱਜਤਬਾਜ਼ਾਂ
ਹੁੱਜਤਬਾਜ਼ੀ (ਨਾਂ, ਇਲਿੰ)
**ਹੁਜਤੀ** (ਵਿ; ਨਾਂ, ਪੁ)
ਹੁਜਤੀਆਂ;
ਹੁਜਤੀਆ (ਸੰਬੋ)
ਹੁਜਤੀਓ
ਹੁਜਤਣ (ਇਲਿੰ)
ਹੁਜਤਣਾਂ
**ਹੁਜਮ** (ਨਾਂ, ਪੁ)
**ਹੁਜਰਾ** (ਨਾਂ, ਪੁ)
ਹੁਜਰੇ
ਹੁਜਰਿਆਂ
**ਹੁੱਝ** (ਨਾਂ, ਇਲਿੰ)
ਹੁੱਝਾਂ
ਹੁੱਝੀਂ;
ਹੁੱਝੋ-ਹੁੱਝੀ (ਕਿਵਿ)
**ਹੁਝਕਾ*** (ਨਾਂ, ਪੁ)
ਹੁਝਕੇ
ਹੁਝਕਿਆਂ
**ਹੁੰਝਵਾ** (ਕਿ, ਦੋਪ੍ਰੇ) :—
ਹੁੰਝਵਾਉਣਾ :
[ਹੁੰਝਵਾਉਣੇ
ਹੁੰਝਵਾਉਣੀ
ਹੁੰਝਵਾਉਣੀਆਂ ;
ਹੁੰਝਵਾਉਣ
ਹੁੰਝਵਾਉਣੋਂ]
ਹੁੰਝਵਾਉਂਦਾ :
[ਹੁੰਝਵਾਉਂਦੇ
ਹੁੰਝਵਾਉਂਦੀ
ਹੁੰਝਵਾਉਂਦੀਆਂ ;
ਹੁੰਝਵਾਉਂਦਿਆਂ]
ਹੁੰਝਵਾਉਂਦੋਂ :
[ਹੁੰਝਵਾਉਂਦੀਓਂ
ਹੁੰਝਵਾਉਂਦਿਓ
ਹੁੰਝਵਾਉਂਦੀਓ]
ਹੁੰਝਵਾਊਂ :
[ਹੁੰਝਵਾਈਂ
ਹੁੰਝਵਾਇਓ
ਹੁੰਝਵਾਊ]
ਹੁੰਝਵਾਇਆ :
[ਹੁੰਝਵਾਏ
ਹੁੰਝਵਾਈ
ਹੁੰਝਵਾਈਆਂ;
ਹੁੰਝਵਾਇਆਂ]
ਹੁੰਝਵਾਈਦਾ :
[ਹੁੰਝਵਾਈਦੇ
ਹੁੰਝਵਾਈਦੀ
ਹੁੰਝਾਈਦੀਆਂ]
ਹੁੰਝਵਾਵਾਂ :
[ਹੁੰਝਵਾਈਏ
ਹੁੰਝਵਾਏਂ
ਹੁੰਝਵਾਓ
ਹੁੰਝਵਾਏ
ਹੁੰਝਵਾਉਣ]
ਹੁੰਝਵਾਵਾਂਗਾ/ਹੁੰਝਵਾਵਾਂਗੀ :
[ਹੁੰਝਵਾਵਾਂਗੇ/ਹੁੰਝਵਾਵਾਂਗੀਆਂ
ਹੁੰਝਵਾਏਂਗਾ/ਹੁੰਝਵਾਏਂਗੀ
ਹੁੰਝਵਾਓਗੇ/ਹੁੰਝਵਾਓਗੀਆਂ
ਹੁੰਝਵਾਏਗਾ/ਹੁੰਝਵਾਏਗੀ
ਹੁੰਝਵਾਉਣਗੇ/ਹੁੰਝਵਾਉਣਗੀਆਂ]
**ਹੁੰਝਵਾਈ** (ਨਾਂ, ਇਲਿੰ)
**ਹੁੰਝਾ** (ਕਿ, ਪ੍ਰੇ) :—
ਹੁੰਝਾਉਣਾ :
[ਹੁੰਝਾਉਣੇ
ਹੁੰਝਾਉਣੀ
ਹੁੰਝਾਉਣੀਆਂ;
ਹੁੰਝਾਉਣ
ਹੁੰਝਾਉਣੋਂ]
ਹੁੰਝਾਉਂਦਾ :
[ਹੁੰਝਾਉਂਦੇ
ਹੁੰਝਾਉਂਦੀ
ਹੁੰਝਾਉਂਦੀਆਂ;
ਹੁੰਝਾਉਂਦਿਆਂ]
ਹੁੰਝਾਉਂਦੋਂ :
[ਹੁੰਝਾਉਂਦੀਓਂ
ਹੁੰਝਾਉਂਦਿਓ

*'ਹੁਝਕਾ' ਤੇ 'ਹਝੋਕਾ' ਦੋਵੇਂ ਰੂਪ ਵਰਤੋਂ ਵਿੱਚ ਹਨ ।

ਹੁੰਝਾਉਂਦੀਓ]
ਹੁੰਝਾਊਂ :
[ਹੁੰਝਾਈਂ
ਹੁੰਝਾਇਓ
ਹੁੰਝਾਊ]
ਹੁੰਝਾਇਆ :
[ਹੁੰਝਾਏ
ਹੁੰਝਾਈ
ਹੁੰਝਾਈਆਂ;
ਹੁੰਝਾਇਆਂ]
ਹੁੰਝਾਈਦਾ :
[ਹੁੰਝਾਈਦੇ
ਹੁੰਝਾਈਦੀ
ਹੁੰਝਾਈਦੀਆਂ]
ਹੁੰਝਾਵਾਂ :
[ਹੁੰਝਾਈਏ
ਹੁੰਝਾਏਂ
ਹੁੰਝਾਓ
ਹੁੰਝਾਏ
ਹੁੰਝਾਉਣ]
ਹੁੰਝਾਵਾਂਗਾ/ਹੁੰਝਾਵਾਂਗੀ :
[ਹੁੰਝਾਵਾਂਗੇ/ਹੁੰਝਾਵਾਂਗੀਆਂ
ਹੁੰਝਾਏਂਗਾ/ਹੁੰਝਾਏਂਗੀ
ਹੁੰਝਾਓਗੇ/ਹੁੰਝਾਓਗੀਆਂ
ਹੁੰਝਾਏਗਾ/ਹੁੰਝਾਏਗੀ
ਹੁੰਝਾਉਣਗੇ/ਹੁੰਝਾਉਣਗੀਆਂ]
**ਹੁੰਝਾਈ** (ਨਾਂ, ਇਲਿੰ)
**ਹੁੱਟ** (ਨਾਂ, ਪੁ) [=ਹੁੱਸੜ; ਮਲ]
**ਹੁੱਡ** (ਨਾਂ, ਪੁ)[=ਸੂਰ ਦਾ ਲੰਮਾ ਦੰਦ]
ਹੁੱਡਾਂ;
ਹੁੱਡਲ (ਵਿ)
ਹੁੱਡੂ (ਵਿ; ਨਾਂ, ਪੁ) [ਮਲ]
ਹੁੱਡੂਆਂ
**ਹੁੱਡ** (ਨਾਂ, ਪੁ) [ਅੰ : hood]
**ਹੁੰਡੀ** (ਨਾਂ, ਇਲਿੰ)
ਹੁੰਡੀਆਂ
ਹੁੰਡੀ-ਦਲਾਲ (ਨਾਂ, ਪੁ)
ਹੁੰਡੀ-ਵਹੀ (ਨਾਂ, ਇਲਿੰ)
**ਹੁਣ** (ਕਿਵਿ)
ਹੁਣੇ (ਕਿਵਿ)
ਹੁਣੇ-ਹੁਣੇ (ਕਿਵਿ)
**ਹੁੰਦਲ** (ਨਾਂ, ਪੁ) [ਇੱਕ ਗੋਤ]
**ਹੁੰਦੜਹੇਲ** (ਵਿ)
**ਹੁੰਦਾ** (ਕਿ, ਵਰਕਿ) ['ਹੋ' ਤੋਂ] :—
[ਹੁੰਦੇ
ਹੁੰਦੀ
ਹੁੰਦੀਆਂ;
ਹੁੰਦਿਆਂ];
ਹੁੰਦੋਂ (ਸ਼ਰਤੀ ਕਿਰਿਆ) :
[ਹੁੰਦੀਓਂ
ਹੁੰਦਿਓ
ਹੁੰਦੀਓ]
ਹੁੰਦਿਆਂ-ਸੁੰਦਿਆਂ (ਕਿਵਿ)
**ਹੁਨਰ** (ਨਾਂ, ਪੁ)
ਹੁਨਰਾਂ;
ਹੁਨਰਮੰਦ (ਵਿ)
ਹੁਨਰਮੰਦਾਂ;
ਹੁਨਰਮੰਦਾ (ਸੰਬੋ)
ਹੁਨਰਮੰਦੋ
ਹੁਨਰਮੰਦੀ (ਨਾਂ, ਇਲਿੰ)
ਹੁਨਰੀ (ਵਿ)
**ਹੁਨਾਲ਼** (ਨਾਂ, ਪੁ)
ਹੁਨਾਲ਼ਾ (ਨਾਂ, ਪੁ)
[ਹੁਨਾਲ਼ੇ
ਹੁਨਾਲ਼ਿਓਂ]
ਹੁਨਾਲ਼ੀ (ਵਿ)
**ਹੁੱਬ** (ਨਾਂ, ਇਲਿੰ)
**ਹੁਬਸ** (ਨਾਂ, ਇਲਿੰ)
**ਹੁਬਸ** (ਕਿ, ਅਕ) :—
ਹੁਬਸਣਾ :
[ਹੁਬਸਣੇ
ਹੁਬਸਣੀ
ਹੁਬਸਣੀਆਂ;
ਹੁਬਸਣ
ਹੁਬਸਣੋਂ]
ਹੁਬਸਦਾ :
[ਹੁਬਸਦੇ
ਹੁਬਸਦੀ
ਹੁਬਸਦੀਆਂ;
ਹੁਬਸਦਿਆਂ]
ਹੁਬਸਿਆ :
[ਹੁਬਸੇ
ਹੁਬਸੀ
ਹੁਬਸੀਆਂ;
ਹੁਬਸਿਆਂ]
ਹੁਬਸੂ
ਹੁਬਸੇ :
ਹੁਬਸਣ
ਹੁਬਸੇਗਾ/ਹੁਬਸੇਗੀ :
ਹੁਬਸਣਗੇ/ਹੁਬਸਣਗੀਆਂ
**ਹੁਬਕੀ** (ਨਾਂ, ਇਲਿੰ) [=ਡੁਸਕੋਰਾ]
ਹੁਬਕੀਆਂ
ਹੁਬਕੀਂ
**ਹੁੰਮ-ਹੁੰਮਾ*** (ਕਿ-ਅੰਸ਼)
**ਹੁੰਮ੍ਹ** (ਨਾਂ, ਪੁ)
ਹੁੰਮ੍ਹਸ (ਨਾਂ, ਇਲਿੰ)
**ਹੁਮਾ** (ਨਾਂ, ਪੁ) [ਇੱਕ ਕਲਪਿਤ ਪੰਛੀ]
**ਹੁਰਕ** (ਕਿ, ਅਕ) :—
ਹੁਰਕਣਾ :
[ਹੁਰਕਣ
ਹੁਰਕਣੋਂ]
ਹੁਰਕਦਾ :
[ਹੁਰਕਦੇ
ਹੁਰਕਦੀ
ਹੁਰਕਦੀਆਂ;
ਹੁਰਕਦਿਆਂ]
ਹੁਰਕਿਆ :
[ਹੁਰਕੇ
ਹੁਰਕੀ
ਹੁਰਕੀਆਂ;
ਹੁਰਕਿਆਂ]
ਹੁਰਕੂ
ਹੁਰਕੇ :
ਹੁਰਕਣ
ਹੁਰਕੇਗਾ/ਹੁਰਕੇਗੀ :
ਹੁਰਕਣਗੇ/ਹੁਰਕਣਗੀਆਂ
**ਹੁਰਮਤ** (ਨਾਂ, ਇਲਿੰ)
**ਹੁੱਲ** (ਕਿ, ਅਕ):—
ਹੁੱਲਣਾ :
[ਹੁੱਲਣੇ

*ਸਿਰਫ਼ 'ਹੁੰਮ-ਹੁੰਮਾ ਕੇ' ਵਾਕਾਂਸ਼ ਵਿੱਚ ਹੀ ਵਰਤੋਂ ਹੁੰਦੀ ਹੈ ਅਤੇ ਕਿਰਿਆ ਦਾ ਹੋਰ ਕੋਈ ਰੂਪ ਪ੍ਰਚਲਿਤ ਨਹੀਂ ।

ਹੁੱਲਣੀ
ਹੁੱਲਣੀਆਂ;
ਹੁੱਲਣ
ਹੁੱਲਣੋਂ]
ਹੁੱਲਦਾ :
[ਹੁੱਲਦੇ
ਹੁੱਲਦੀ
ਹੁੱਲਦੀਆਂ;
ਹੁੱਲਦਿਆਂ]
ਹੁੱਲਿਆ :
[ਹੁੱਲੇ
ਹੁੱਲੀ
ਹੁੱਲੀਆਂ;
ਹੁੱਲਿਆਂ]
ਹੁੱਲੂ
ਹੁੱਲੇ :
ਹੁੱਲਣ
ਹੁੱਲੇਗਾ/ਹੁੱਲੇਗੀ :
ਹੁੱਲਣਗੇ/ਹੁੱਲਣਗੀਆਂ
**ਹੁੱਲੜ** (ਨਾਂ, ਪੁ)
ਹੁੱਲੜਬਾਜ਼ (ਵਿ; ਨਾਂ, ਪੁ)
ਹੁੱਲੜਬਾਜ਼ਾਂ;
ਹੁੱਲੜਬਾਜ਼ਾ (ਸੰਬੋ)
ਹੁਲੜਬਾਜ਼ੋ
ਹੁੱਲੜਬਾਜ਼ੀ (ਨਾਂ, ਇਲਿੰ)
ਹੁੱਲੜਬਾਜ਼ੀਆਂ
**ਹੁਲਾ** (ਕਿ, ਸਕ) ['ਹੁੱਲਣਾ' ਤੋਂ] :—
ਹੁਲਾਉਣਾ :
[ਹੁਲਾਉਣੇ
ਹੁਲਾਉਣੀ
ਹੁਲਾਉਣੀਆਂ;
ਹੁਲਾਉਣ
ਹੁਲਾਉਣੋਂ]
ਹੁਲਾਉਂਦਾ :
[ਹੁਲਾਉਂਦੇ
ਹੁਲਾਉਂਦੀ
ਹੁਲਾਉਂਦੀਆਂ;
ਹੁਲਾਉਂਦਿਆਂ]
ਹੁਲਾਉਂਦੋਂ :
[ਹੁਲਾਉਂਦੀਓਂ
ਹੁਲਾਉਂਦਿਓ
ਹੁਲਾਉਂਦੀਓ]
ਹੁਲਾਊਂ :
[ਹੁਲਾਈਂ
ਹੁਲਾਇਓ
ਹੁਲਾਊ]
ਹੁਲਾਇਆ :
[ਹੁਲਾਏ
ਹੁਲਾਈ
ਹੁਲਾਈਆਂ;
ਹੁਲਾਇਆਂ]
ਹੁਲਾਈਦਾ :
[ਹੁਲਾਈਦੇ
ਹੁਲਾਈਦੀ
ਹੁਲਾਈਦੀਆਂ]
ਹੁਲਾਵਾਂ :
[ਹੁਲਾਈਏ
ਹੁਲਾਏਂ
ਹੁਲਾਓ
ਹੁਲਾਏ
ਹੁਲਾਉਣ]
ਹੁਲਾਵਾਂਗਾ/ਹੁਲਾਵਾਂਗੀ :
[ਹੁਲਾਵਾਂਗੇ/ਹੁਲਾਵਾਂਗੀਆਂ
ਹੁਲਾਏਂਗਾ/ਹੁਲਾਏਂਗੀ
ਹੁਲਾਓਗੇ/ਹੁਲਾਓਗੀਆਂ
ਹੁਲਾਏਗਾ/ਹੁਲਾਏਗੀ
ਹੁਲਾਉਣਗੇ/ਹੁਲਾਉਣਗੀਆਂ]
**ਹੁੱਲਾ** (ਨਾਂ, ਪੁ)
ਹੁੱਲੇ
ਹੁੱਲਿਆਂ
**ਹੁਲਾਸ** (ਨਾਂ, ਪੁ)
**ਹੁਲਾਰਾ** (ਨਾਂ, ਪੁ)
[ਹੁਲਾਰੇ
ਹੁਲਾਰਿਆਂ
ਹੁਲਾਰੀਂ]
**ਹੁਲੀਆ** (ਨਾਂ, ਪੁ)
ਹੁਲੀਏ;
ਹੁਲੀਆਨਵੀਸ (ਨਾਂ, ਪੁ)
ਹੁਲੀਆਨਵੀਸਾਂ
ਹੁਲੀਆਨਵੀਸੀ (ਨਾਂ, ਇਲਿੰ)
**ਹੁੜਕਾ** (ਨਾਂ, ਪੁ)
ਹੁੜਕੇ
ਹੁੜਕਿਆਂ
**ਹੂ** (ਨਾਂ, ਇਲਿੰ) [ : ਹੂ ਪਈ]
**ਹੂੰ** (ਵਿਸ)
ਹੂੰ-ਹਾਂ (ਨਾਂ, ਇਲਿੰ)
**ਹੂਕ** (ਨਾਂ, ਇਲਿੰ)
ਹੂਕਾਂ
**ਹੂਕ** (ਕਿ, ਅਕ) [ : ਉੱਲੂ ਦਾ ਹੂਕਣਾ] :—
ਹੂਕਣਾ :
[ਹੂਕਣ
ਹੂਕਣੋਂ]
ਹੂਕਦਾ :
[ਹੂਕਦੇ
ਹੂਕਦਿਆਂ]
ਹੂਕਿਆ :
ਹੂਕੇ
ਹੂਕੂ
ਹੂਕੇ :
ਹੂਕਣ
ਹੂਕੇਗਾ :
ਹੂਕਣਗੇ
**ਹੂਕਰ** (ਨਾਂ, ਇਲਿੰ)
ਹੂਕਰਾਂ
**ਹੂੰਗ** (ਕਿ, ਅਕ) :—
ਹੂੰਗਣਾ :
[ਹੂੰਗਣ
ਹੂੰਗਣੋਂ]
ਹੂੰਗਦਾ :
[ਹੂੰਗਦੇ
ਹੂੰਗਦੀ
ਹੂੰਗਦੀਆਂ;
ਹੂੰਗਦਿਆਂ]
ਹੂੰਗਦੋਂ :
[ਹੂੰਗਦੀਓਂ
ਹੂੰਗਦਿਓ
ਹੂੰਗਦੀਓ]
ਹੂੰਗਾਂ
[ਹੂੰਗੀਏ
ਹੂੰਗੇਂ
ਹੂੰਗੋ
ਹੂੰਗੇ
ਹੂੰਗਣ]
ਹੂੰਗਾਗਾ/ਹੂੰਗਾਗੀ :
[ਹੂੰਗਾਂਗੇ/ਹੂੰਗਾਂਗੀਆਂ
ਹੂੰਗੇਂਗਾ/ਹੂੰਗੇਂਗੀ

ਹੂੰਗੋਗੇ/ਹੂੰਗੋਗੀਆਂ
ਹੂੰਗੇਗਾ/ਹੂੰਗੇਗੀ
ਹੂੰਗਣਗੇ/ਹੂੰਗਣਗੀਆਂ]
ਹੂੰਗਿਆ :
[ਹੂੰਗੇ
ਹੂੰਗੀ
ਹੂੰਗੀਆਂ;
ਹੂੰਗਿਆਂ]
ਹੂੰਗੀਦਾ
ਹੂੰਗੂੰ :
[ਹੂੰਗੀਂ
ਹੂੰਗਿਓ
ਹੂੰਗੂ]
**ਹੂੰਗਰ** (ਨਾਂ, ਇਲਿੰ)
ਹੂੰਗਰਾਂ
**ਹੂੰਝ** (ਕਿ, ਸਕ) :—
ਹੂੰਝਣਾ :
[ਹੂੰਝਣੇ
ਹੂੰਝਣੀ
ਹੂੰਝਣੀਆਂ;
ਹੂੰਝਣ
ਹੂੰਝਣੋਂ]
ਹੂੰਝਦਾ :
[ਹੂੰਝਦੇ
ਹੂੰਝਦੀ
ਹੂੰਝਦੀਆਂ;
ਹੂੰਝਦਿਆਂ]
ਹੂੰਝਦੋਂ :
[ਹੂੰਝਦੀਓਂ
ਹੂੰਝਦਿਓ
ਹੂੰਝਦੀਓ]
ਹੂੰਝਾਂ :
[ਹੂੰਝੀਏ
ਹੂੰਝੇਂ
ਹੂੰਝੋ
ਹੂੰਝੇ
ਹੂੰਝਣ]
ਹੂੰਝਾਗਾ/ਹੂੰਝਾਂਗੀ :
[ਹੂੰਝਾਂਗੇ/ਹੂੰਝਾਂਗੀਆਂ
ਹੂੰਝੇਂਗਾ/ਹੂੰਝੇਂਗੀ
ਹੂੰਝੋਗੇ/ਹੂੰਝੋਗੀਆਂ
ਹੂੰਝੇਗਾ/ਹੂੰਝੇਗੀ
ਹੂੰਝਣਗੇ/ਹੂੰਝਣਗੀਆਂ]
ਹੂੰਝਿਆ :
[ਹੂੰਝੇ
ਹੂੰਝੀ
ਹੂੰਝੀਆਂ;
ਹੂੰਝਿਆਂ]
ਹੂੰਝੀਦਾ :
[ਹੂੰਝੀਦੇ
ਹੂੰਝੀਦੀ
ਹੂੰਝੀਦੀਆਂ]
ਹੂੰਝੂੰ :
[ਹੂੰਝੀਂ
ਹੂੰਝਿਓ
ਹੂੰਝੂ]
**ਹੂੰਝਾ** (ਨਾਂ, ਪੁ)
ਹੂੰਝੇ
ਹੂੰਝਿਆਂ
**ਹੂਟਾ** (ਨਾਂ, ਪੁ)
ਹੂਟੇ
ਹੂਟਿਆਂ;
ਹੂਟੇ-ਮਾਟ੍ਹੇ (ਨਾਂ, ਪੁ, ਬਵ)
ਹੂਟਿਆਂ-ਮਾਟ੍ਹਿਆਂ
**ਹੂ-ਬਹੂ** (ਕਿਵਿ; ਵਿ)
**ਹੂਰ** (ਨਾਂ, ਇਲਿੰ)
ਹੂਰਾਂ;
ਹੂਰਾਂ-ਪਰੀ (ਨਾਂ, ਇਲਿੰ)
ਹੂਰਾਂ-ਪਰੀਆਂ
**ਹੂਰਾ** (ਨਾਂ, ਪੁ)
ਹੂਰੇ
ਹੂਰਿਆਂ;
ਹੂਰਾ-ਮੁੱਕੀ (ਨਾਂ, ਇਲਿੰ)
ਹੂਰੇ-ਮੁੱਕੀ
ਹੂਰੋ-ਹੂਰੀ (ਕਿਵਿ)
**ਹੂੜ੍ਹ**-(ਅਗੇ)
ਹੂੜ੍ਹਮੱਤ (ਵਿ)
ਹੂੜ੍ਹਮੱਤੀ (ਨਾਂ, ਇਲਿੰ)
ਹੂੜ੍ਹਮੱਤੀਆ (ਵਿ, ਪੁ)
ਹੂੜ੍ਹਮੱਤੀਏ
ਹੂੜ੍ਹਮੱਤੀਆਂ
ਹੂੜ੍ਹਮਾਰ (ਵਿ)
ਹੂੜ੍ਹਮਾਰੀ (ਨਾਂ, ਇਲਿੰ)
**ਹੇ** (ਸੰਬੋ. ਨਿਪਾਤ)
**ਹੇਹਾ** (ਨਾਂ, ਪੁ)
ਹੇਹੇ
**ਹੇਕ** (ਨਾਂ, ਇਲਿੰ)
ਹੇਕਾਂ
**ਹੇਜ** (ਨਾਂ, ਪੁ)
ਹੇਜਲ਼ਾ (ਵਿ, ਪੁ)
ਹੇਜਲ਼ੇ
ਹੇਜਲ਼ੀ (ਇਲਿੰ)
ਹੇਜਲ਼ੀਆਂ
**ਹੇਠ** (ਕਿਵਿ)
ਹੇਠ-ਉੱਤੇ (ਕਿਵਿ)
ਹੇਠ-ਉੱਪਰ (ਕਿਵਿ)
†ਹਿਠਾਂਹ (ਕਿਵਿ)
ਹੇਠਾਂ (ਕਿਵਿ)
ਹੇਠਾਂ-ਹੇਠਾਂ (ਕਿਵਿ)
ਹੇਠੋਂ (ਕਿਵਿ)
**ਹੇਠਲਾ** (ਵਿ, ਪੁ)
[ਹੇਠਲੇ
ਹੇਠਲਿਆਂ
ਹੇਠਲੀ (ਇਲਿੰ)
ਹੇਠਲੀਆਂ]
**ਹੇਠੀ** (ਨਾਂ, ਇਲਿੰ)
ਹੇਠੀਓਂ
**ਹੇਣੂੰ** (ਨਾਂ, ਪੁ)
ਹੇਣੂੰਆਂ
**ਹੇਤ** (ਸੰਬੰ; ਕਿਵਿ)
**ਹੇਮਕੁੰਟ** (ਨਿਨਾਂ, ਪੁ)
ਹੇਮਕੁੰਟੋਂ
**ਹੇਰ-ਫੇਰ** (ਨਾਂ, ਪੁ)
ਹੇਰਾਂ-ਫੇਰਾਂ;
ਹੇਰਾ-ਫੇਰੀ (ਨਾਂ, ਇਲਿ)
[ਹੇਰਾ-ਫੇਰੀਆਂ
ਹੇਰਾ-ਫੇਰੀਓਂ]
**ਹੇਰਵਾ** (ਨਾਂ, ਪੁ)
ਹੇਰਵੇ
ਹੇਰਵੇ-ਮਾਰਿਆ (ਵਿ, ਪੁ)
[ਹੇਰਵੇ-ਮਾਰੇ
ਹੇਰਵੇ-ਮਾਰਿਆਂ
ਹੇਰਵੇ-ਮਾਰੀ (ਇਲਿੰ)
ਹੇਰਵੇ-ਮਾਰੀਆਂ]
**ਹੇਰ੍ਹਾ** (ਨਾਂ, ਪੁ) [ਇੱਕ ਗੀਤ]
ਹੇਰ੍ਹੇ

ਹੇੜ੍ਹਿਆਂ
**ਹੇੜ੍ਹ** (ਨਾਂ, ਇਲਿੰ)
ਹੇੜ੍ਹਾਂ
ਹੇੜ੍ਹੀਂ
ਹੇੜ੍ਹੋਂ
**ਹੇੜੀ** (ਨਾਂ, ਪੁ) [=ਸ਼ਿਕਾਰੀ]
ਹੇੜੀਆਂ
**ਹੈ** (ਕਿ, ਅਪੂ)
ਹੈਸੀ (ਕਿ, ਅਪੂ)
ਹੈਸਣ
†ਹੈਗਾ (ਕਿ, ਅਪੂ)
ਹੈਣ (ਕਿ, ਅਪੂ) [ਬੋਲ]
**ਹੈਂ** (ਕਿ, ਅਪੂ; ਵਿਸ)
ਹੈਂ-ਹੈਂ (ਵਿਸ)
**ਹੈਂਸਿਆਰਾ** (ਵਿ, ਪੁ)
[ਹੈਂਸਿਆਰੇ
ਹੈਂਸਿਆਰਿਆਂ
ਹੈਂਸਿਆਰਿਆ (ਸੰਬੋ)
ਹੈਂਸਿਆਰਿਓ
ਹੈਂਸਿਆਰੀ (ਇਲਿੰ)
ਹੈਂਸਿਆਰੀਆਂ
ਹੈਂਸਿਆਰੀਏ (ਸੰਬੋ)
ਹੈਂਸਿਆਰੀਓ]
**ਹੈਸੀਅਤ** (ਨਾਂ, ਇਲਿੰ)
**ਹੈਕਟਰ** (ਨਾਂ, ਪੁ) [ਅੰ: hectare]
ਹੈਕਟਰਾਂ
ਹੈਕਟਰੋਂ
**ਹੈਕਟੋ**-(ਅਗੇ)
ਹੈਕਟੋਗ੍ਰਾਮ (ਨਾਂ, ਪੁ)
ਹੈਕਟੋਗ੍ਰਾਮਾਂ
ਹੈਕਟੋਮੀਟਰ (ਨਾਂ, ਪੁ)
ਹੈਕਟੋਮੀਟਰਾਂ
ਹੈਕਟੋਲਿਟਰ (ਨਾਂ, ਪੁ)
ਹੈਕਟੋਲਿਟਰਾਂ
**ਹੈਂਕਲ** (ਨਾਂ, ਇਲਿੰ)
**ਹੈਂਕੜ** (ਨਾਂ, ਇਲਿੰ)
ਹੈਂਕੜੋਂ;
ਹੈਂਕੜਬਾਜ਼ (ਵਿ)
ਹੈਂਕੜਬਾਜ਼ਾਂ;
ਹੈਕੜਬਾਜ਼ਾ (ਸੰਬੋ)
ਹੈਂਕੜਬਾਜ਼ੋ
ਹੈਂਕੜਬਾਜ਼ੀ (ਨਾਂ, ਇਲਿੰ)

**ਹੈਂਗਰ** (ਨਾਂ, ਪੁ)
ਹੈਂਗਰਾਂ
**ਹੈਗਾ** (ਕਿ, ਅਪੂ, ਪੁ)
ਹੈਗੇ;
ਹੈਗੀ (ਇਲਿੰ)
ਹੈਗੀਆਂ
**ਹੈਜ਼** (ਨਾਂ, ਪੁ)
**ਹੈਜ਼ਾ** (ਨਾਂ, ਪੁ)
ਹੈਜ਼ੇ
**ਹੈਟ** (ਨਾਂ, ਪੁ)
ਹੈਟਾਂ;
ਹੈਟ-ਟ੍ਰਿੱਕ (ਨਾਂ, ਪੁ) [ਅੰ: hat trick]
**ਹੈੱਡ** (ਨਾਂ, ਪੁ) [=ਮੁਖੀ]
ਹੈੱਡਾਂ
**ਹੈੱਡ**-(ਅਗੇ)
ਹੈੱਡਕਲਰਕ (ਨਾਂ, ਪੁ)
ਹੈੱਡਕਲਰਕਾਂ
ਹੈੱਡਕੁਆਟਰ (ਨਾਂ, ਪੁ)
ਹੈੱਡਗ੍ਰੰਥੀ (ਨਾਂ, ਪੁ)
ਹੈੱਡਗ੍ਰੰਥੀਆਂ
ਹੈੱਡਮਾਸਟਰ (ਨਾਂ, ਪੁ)
ਹੈੱਡਮਾਸਟਰਾਂ
**ਹੈਂਡਪੰਪ** (ਨਾਂ, ਪੁ)
ਹੈਂਡਪੰਪਾਂ
ਹੈਂਡਪੰਪੋਂ
**ਹੈਂਡਬ੍ਰੇਕ** (ਨਾਂ, ਇਲਿੰ)
ਹੈਂਡਬ੍ਰੇਕਾਂ
ਹੈਂਡਬ੍ਰੇਕੋਂ
**ਹੈਂਡਲ** (ਨਾਂ, ਪੁ)
ਹੈਂਡਲਾਂ
ਹੈਂਡਲੋਂ
**ਹੈਡਾ** (ਵਿ, ਪੁ) [ਬੋਲ]
ਹੈਡੇ;
ਹੈਡੀ (ਇਲਿੰ)
ਹੈਡੀਆਂ
**ਹੈਦਰ** (ਨਿਨਾਂ, ਪੁ)
ਹੈਦਰੀ (ਵਿ)
**ਹੈਦਰਾਬਾਦ** (ਨਿਨਾਂ, ਪੁ)
ਹੈਦਰਾਬਾਦੋਂ;
ਹੈਦਰਾਬਾਦੀ (ਵਿ)
**ਹੈਬਤ** (ਨਾਂ, ਇਲਿੰ)
ਹੈਬਤਨਾਕ (ਵਿ)

**ਹੈਰਤ** (ਨਾਂ, ਇਲਿੰ)
ਹੈਰਤ-ਅੰਗੇਜ਼ (ਵਿ)
**ਹੈਰਾਨ** (ਵਿ)
ਹੈਰਾਨਕੁੰਨ (ਵਿ)
ਹੈਰਾਨਗੀ (ਨਾਂ, ਇਲਿੰ)
ਹੈਰਾਨ-ਪਰੇਸ਼ਾਨ (ਵਿ)
ਹੈਰਾਨੀ (ਨਾਂ, ਇਲਿੰ)
**ਹੈਰੋਂ** (ਨਾਂ, ਇਲਿੰ)
**ਹੈੱਲਥ** (ਨਾਂ, ਇਲਿੰ)
ਹੈੱਲਥ-ਅਫ਼ਸਰ (ਨਾਂ, ਪੁ)
ਹੈੱਲਥ-ਅਫ਼ਸਰਾਂ
ਹੈੱਲਥ-ਸਰਟੀਫਿਕੇਟ (ਨਾਂ, ਪੁ)
ਹੈੱਲਥ-ਸੈਂਟਰ (ਨਾਂ, ਪੁ)
ਹੈੱਲਥ-ਸੈਂਟਰਾਂ
ਹੈੱਲਥ-ਸੈਂਟਰੋਂ
ਹੈੱਲਥ-ਮਨਿਸਟਰ (ਨਾਂ, ਪੁ)
**ਹੈੱਲਮਿਟ** (ਨਾਂ, ਪੁ) [ਅੰ: helmet]
**ਹੈਲੀਕਾਪਟਰ** (ਨਾਂ, ਪੁ)
**ਹੈਲੋ** (ਵਿਸ) [ਅੰ: hello]
**ਹੈਵਾਨ** (ਨਾਂ, ਪੁ)
ਹੈਵਾਨਾਂ;
ਹੈਵਾਨਾਤ (ਨਾਂ, ਪੁ, ਬਵ)
ਹੈਵਾਨੀ (ਵਿ)
ਹੈਵਾਨੀਅਤ (ਨਾਂ, ਇਲਿੰ)
**ਹੋ** (ਕਿ, ਅਕ):—
†ਹੁੰਦਾ :
[ਹੁੰਦੇ
ਹੁੰਦੀ
ਹੁੰਦੀਆਂ;
ਹੁੰਦਿਆਂ]
ਹੁੰਦੋਂ :
[ਹੁੰਦੀਓਂ
ਹੁੰਦਿਓ
ਹੁੰਦੀਓ]
ਹੋਊਂ :
[ਹੋਈਂ
ਹੋਇਓ
ਹੋਊ]
ਹੋਇਆ :
[ਹੋਏ
ਹੋਈ
ਹੋਈਆਂ;

ਹੋਇਆਂ]
ਹੋਈਦਾ
ਹੋਣਾ :
[ਹੋਣੇ
ਹੋਣੀ
ਹੋਣੀਆਂ;
ਹੋਣ
ਹੋਣੋਂ]
ਹੋਵਾਂ :
[ਹੋਈਏ
ਹੋਏਂ
ਹੋਵੋ
ਹੋਏ
ਹੋਣ]
ਹੋਵਾਂਗਾ/ਹੋਵਾਂਗੀ :
[ਹੋਵਾਂਗੇ/ਹੋਵਾਂਗੀਆਂ
ਹੋਏਂਗਾ/ਹੋਏਂਗੀ
ਹੋਵੋਗੇ/ਹੋਵੋਗੀਆਂ
ਹੋਏਗਾ/ਹੋਏਗੀ
ਹੋਣਗੇ/ਹੋਣਗੀਆਂ]
**ਹੋ** (ਕਿ, ਅਪੂ) [: ਤੁਸੀਂ ਬੈਠੇ ਹੋ]
**ਹੋਈ** (ਨਾਂ, ਇਲਿੰ) [ਇੱਕ ਤਿਉਹਾਰ]
**ਹੋਈਆ** (ਨਾਂ, ਪੁ) [=ਫ਼ਸਲ ਆਦਿ ਦਾ ਚੰਗਾ ਹੋਣਾ; ਮਲ]
**ਹੋਏ-ਹੋਏ** (ਨਾਂ, ਇਲਿੰ)
**ਹੋਸਟਲ** (ਨਾਂ, ਪੁ)
ਹੋਸਟਲਾਂ
ਹੋਸਟਲੋਂ
**ਹੋਸ਼** (ਨਾਂ, ਇਲਿੰ)
ਹੋਸ਼ਾਂ;
ਹੋਸ਼-ਹਵਾਸ (ਨਾਂ, ਪੁ, ਬਵ)
ਹੋਸ਼ਦਾਰ (ਵਿ)
ਹੋਸ਼ਮੰਦ (ਵਿ)
ਹੋਸ਼ਮੰਦਾਂ
ਹੋਸ਼ਮੰਦੀ (ਨਾਂ, ਇਲਿੰ)
**ਹੋਕਰਾ** (ਨਾਂ, ਪੁ)
ਹੋਕਰੇ
ਹੋਕਰਿਆਂ;
ਹੋਕਰ (ਇਲਿੰ)
**ਹੋਕਾ** (ਨਾਂ, ਪੁ)
ਹੋਕੇ
ਹੋਕਿਆਂ

**ਹੋਛਾ** (ਵਿ, ਪੁ)
[ਹੋਛੇ
ਹੋਛਿਆਂ
ਹੋਛਿਆ (ਸੰਬੋ)
ਹੋਛਿਓ
ਹੋਛੀ (ਇਲਿੰ)
ਹੋਛੀਆਂ
ਹੋਛੀਏ (ਸੰਬੋ)
ਹੋਛੀਓ]
ਹੋਛਾਪਣ (ਨਾਂ, ਪੁ)
ਹੋਛੇਪਣ
**ਹੋਟਲ** (ਨਾਂ, ਪੁ)
ਹੋਟਲਾਂ
ਹੋਟਲੋਂ
**ਹੋਂਠ** (ਨਾਂ, ਪੁ)
ਹੋਂਠਾਂ
ਹੋਂਠੋਂ;
ਹੋਂਠੀ (ਵਿ)
**ਹੋਣਹਾਰ** (ਵਿ)
**ਹੋਣੀ** (ਨਾਂ, ਇਲਿੰ)
ਹੋਣੀਓਂ
ਹੋਣੀਏ (ਸੰਬੋ)
**ਹੋਤ** (ਨਾਂ, ਪੁ) [ਇੱਕ ਕਬੀਲਾ]
ਹੋਤਾਂ
**ਹੋਤਰ** (ਨਾਂ, ਪੁ)
ਹੋਤਰਾਂ
ਹੋਤਰੀ (ਨਾਂ, ਪੁ)
ਹੋਤਰੀਆਂ
**ਹੋਂਦ** (ਨਾਂ, ਇਲਿੰ)
**ਹੋਬਲ਼** (ਨਾਂ, ਪੁ)
**ਹੋਮ** (ਨਾਂ, ਪੁ) [=ਹਵਨ]
ਹੋਮਾਂ;
ਹੋਮ-ਸਮਗਰੀ (ਨਾਂ, ਇਲਿੰ)
ਹੋਮ-ਕੁੰਡ (ਨਾਂ, ਪੁ)
ਹੋਮ-ਕੁੰਡਾਂ
ਹੋਮ-ਜੱਗ (ਨਾਂ, ਪੁ)
ਹੋਮ-ਜੱਗਾਂ
**ਹੋਮ** (ਨਾਂ, ਪੁ) [ਅੰ: home]
ਹੋਮ-ਸਾਇੰਸ (ਨਾਂ, ਇਲਿੰ)
ਹੋਮ-ਗਾਰਡ (ਨਾਂ, ਪੁ)
ਹੋਮ-ਡਿਪਾਰਟਮੈਂਟ (ਨਾਂ, ਪੁ)
ਹੋਮ-ਮਨਿਸਟਰ (ਨਾਂ, ਪੁ)

ਹੋਮ-ਮਨਿਸਟਰੀ (ਨਾਂ, ਇਲਿੰ)
ਹੋਮ-ਵਰਕ (ਨਾਂ, ਪੁ)
**ਹੋਮਿਓਪੈਥ** (ਨਾਂ, ਪੁ)
ਹੋਮਿਓਪੈਥਿਕ (ਵਿ)
ਹੋਮਿਓਪੈਥਿਕੀ (ਵਿ)
ਹੋਮਿਓਪੈਥੀ (ਨਾਂ, ਇਲਿੰ)
**ਹੋਰ** (ਵਿ; ਪੜ)
ਹੋਰਸ (ਵਿ; ਪੜ)
ਹੋਰਥੇ (ਕਿਵਿ)
ਹੋਰਦਰ (ਕਿਵਿ)
ਹੋਰਦਰੇ (ਕਿਵਿ)
ਹੋਰਨਾਂ (ਪੜ, ਬਵ)
ਹੋਰਵੇਂ (ਕਿਵਿ)
**ਹੋਰੀਂ** (ਪੜ) [ਆਦਰ ਸੂਚਕ; : ਸਰਦਾਰ ਹੋਰੀਂ]
ਹੋਰਾਂ (ਸੰਬੰਰੂ)
**ਹੋਲਡਰ** (ਨਾਂ, ਪੁ)
ਹੋਲਡਰਾਂ
**ਹੋਲਡਾਲ** (ਨਾਂ, ਪੁ) [ਅੰ: holdall]
ਹੋਲਡਾਲਾਂ
**ਹੋਲਾ** (ਨਾਂ, ਪੁ)
ਹੋਲੇ;
ਹੋਲਾ-ਮਹੱਲਾ (ਨਾਂ, ਪੁ)
ਹੋਲੇ-ਮਹੱਲੇ
**ਹੋਲੀ** (ਨਾਂ, ਇਲਿੰ)
[ਹੋਲੀਆਂ
ਹੋਲੀਓਂ]
**ਹੋਲਾਂ** (ਨਾਂ, ਇਲਿੰ, ਬਵ) [ਵਧੇਰੇ ਬਹੁਵਚਨ ਵਿੱਚ ਵਰਤਿਆ ਜਾਂਦਾ ਹੈ]
ਹੋਲ਼ (ਇਵ)
**ਹੋੜ** (ਨਾਂ, ਇਲਿੰ)
**ਹੋੜ** (ਕਿ, ਸਕ) :—
ਹੋੜਦਾ :
[ਹੋੜਦੇ
ਹੋੜਦੀ
ਹੋੜਦੀਆਂ;
ਹੋੜਦਿਆਂ]
ਹੋੜਦੋਂ :
[ਹੋੜਦੀਓਂ
ਹੋੜਦਿਓ
ਹੋੜਦੀਓ]
ਹੋੜਨਾ :

[ਹੋੜਨੇ
ਹੋੜਨੀ
ਹੋੜਨੀਆਂ;
ਹੋੜਨ
ਹੋੜਨੋਂ]
ਹੋੜਾਂ :
[ਹੋੜੀਏ
ਹੋੜੇਂ
ਹੋੜੋ
ਹੋੜੇ
ਹੋੜਨ]
ਹੋੜਾਂਗਾ/ਹੋੜਾਂਗੀ :
[ਹੋੜਾਂਗੇ/ਹੋੜਾਂਗੀਆਂ
ਹੋੜੇਂਗਾ/ਹੋੜੇਂਗੀ
ਹੋੜੋਗੇ/ਹੋੜੋਗੀਆਂ
ਹੋੜੇਗਾ/ਹੋੜੇਗੀ
ਹੋੜਨਗੇ/ਹੋੜਨਗੀਆਂ]
ਹੋੜਿਆ :
[ਹੋੜੇ
ਹੋੜੀ
ਹੋੜੀਆਂ;
ਹੋੜਿਆਂ]
ਹੋੜੀਦਾ :
[ਹੋੜੀਦੇ
ਹੋੜੀਦੀ
ਹੋੜੀਦੀਆਂ]
ਹੋੜੂ :
[ਹੋੜੀਂ
ਹੋੜਿਓ
ਹੋੜੂ]
**ਹੋੜਾ** (ਨਾਂ, ਪੁ)
ਹੋੜੇ
ਹੋੜਿਆਂ
**ਹੌਸਲਾ** (ਨਾਂ, ਪੁ)
ਹੌਸਲੇ;
ਹੌਸਲਾ-ਅਫ਼ਜ਼ਾਈ (ਨਾਂ, ਇਲਿੰ)
ਹੌਸਲਾਮੰਦ (ਵਿ)
ਹੌਸਲਾਮੰਦੀ (ਨਾਂ, ਇਲਿੰ)
**ਹੌਂਕ** (ਕਿ, ਅਕ):—
ਹੌਂਕਣਾ :
[ਹੌਂਕਣ
ਹੌਂਕਣੋਂ]
ਹੌਂਕਦਾ :
[ਹੌਂਕਦੇ
ਹੌਂਕਦੀ
ਹੌਂਕਦੀਆਂ;
ਹੌਂਕਦਿਆਂ]
ਹੌਂਕਦੋਂ :
[ਹੌਂਕਦੀਓਂ
ਹੌਂਕਦਿਓ
ਹੌਂਕਦੀਓ]
ਹੌਂਕਾਂ :
[ਹੌਂਕੀਏ
ਹੌਂਕੇਂ
ਹੌਂਕੋ
ਹੌਂਕੇ
ਹੌਂਕਣ]
ਹੌਂਕਾਂਗਾ/ਹੌਂਕਾਂਗੀ :
[ਹੌਂਕਾਂਗੇ/ਹੌਂਕਾਂਗੀਆਂ
ਹੌਂਕੇਂਗਾ/ਹੌਂਕੇਂਗੀ
ਹੌਂਕੋਗੇ/ਹੌਂਕੋਗੀਆਂ
ਹੌਂਕੇਗਾ/ਹੌਂਕੇਗੀ
ਹੌਂਕਣਗੇ/ਹੌਂਕਣਗੀਆਂ]
ਹੌਂਕਿਆ :
[ਹੌਂਕੇ
ਹੌਂਕੀ
ਹੌਂਕੀਆਂ;
ਹੌਂਕਿਆਂ]
ਹੌਂਕੀਦਾ
ਹੌਂਕੂੰ :
[ਹੌਂਕੀਂ
ਹੌਂਕਿਓ
ਹੌਂਕੂ]
**ਹੌਂਕਣੀ** (ਨਾਂ, ਇਲਿੰ)
**ਹੌਕਾ** (ਨਾਂ, ਪੁ)
ਹੌਕੇ
ਹੌਕਿਆਂ;
ਹੌਕੀਂ (ਕਿਵਿ)
**ਹੌਜ਼** (ਨਾਂ, ਪੁ)
ਹੌਜ਼ਾਂ
**ਹੌਜ਼ਰੀ** (ਨਾਂ, ਇਲਿੰ)
[ਹੌਜ਼ਰੀਆਂ
ਹੌਜ਼ਰੀਓਂ]
**ਹੌਦਾ** (ਨਾਂ, ਪੁ)
[ਹੌਦੇ
ਹੌਦਿਆਂ
ਹੌਦੀ (ਇਲਿੰ)
ਹੌਦੀਆਂ]
**ਹੌਲ** (ਨਾਂ, ਪੁ)
ਹੌਲਨਾਕ (ਵਿ)
**ਹੌਲਦਾਰ*** (ਨਾਂ, ਪੁ)
ਹੌਲਦਾਰਾਂ;
ਹੌਲਦਾਰਾ (ਸੰਬੋ)
ਹੌਲਦਾਰੋ
ਹੌਲਦਾਰਨੀ (ਨਾਂ, ਇਲਿੰ)
ਹੌਲਦਾਰਨੀਆਂ
ਹੌਲਦਾਰਨੀਏ (ਸੰਬੋ)
ਹੌਲਦਾਰਨੀਓ
ਹੌਲਦਾਰੀ (ਨਾਂ, ਇਲਿੰ)
**ਹੌਲ਼ਾ** (ਵਿ, ਪੁ)
[ਹੌਲ਼ੇ
ਹੌਲ਼ਿਆਂ
ਹੌਲ਼ੀ (ਇਲਿੰ)
ਹੌਲ਼ੀਆਂ]
ਹੌਲ਼ਦਿਲਾ (ਵਿ, ਪੁ)
[ਹੌਲ਼ਦਿਲੇ
ਹੌਲ਼ਦਿਲਿਆਂ
ਹੌਲ਼ਦਿਲੀ (ਇਲਿੰ)
ਹੌਲ਼ਦਿਲੀਆਂ]
ਹੌਲ਼ਦਿਲੀ (ਨਾਂ, ਇਲਿੰ)
ਹੌਲ਼ਾ-ਹੌਲ਼ਾ (ਵਿ, ਪੁ)
[ਹੌਲ਼ੇ-ਹੌਲ਼ੇ
ਹੌਲ਼ਿਆਂ-ਹੌਲ਼ਿਆਂ
ਹੌਲ਼ੀ-ਹੌਲ਼ੀ (ਇਲਿੰ)
ਹੌਲ਼ੀਆਂ-ਹੌਲ਼ੀਆਂ]
ਹੌਲ਼ਾ-ਫੁੱਲ (ਵਿ, ਪੁ)
[ਹੌਲ਼ੇ-ਫੁੱਲ
ਹੌਲ਼ੀ-ਫੁੱਲ (ਇਲਿੰ)
ਹੌਲ਼ੀਆਂ-ਫੁੱਲ]
ਹੌਲ਼ੀ (ਕਿਵਿ) [: ਹੌਲ਼ੀ ਤੁਰ]
ਹੌਲ਼ੇ-ਭਾਰ (ਕਿਵਿ)

*ਇਸ ਸ਼ਬਦ ਦੇ 'ਹੌਲਦਾਰ' ਤੇ 'ਹਵਾਲਦਾਰ' ਦੋਵੇਂ ਰੂਪ ਪ੍ਰਚਲਿਤ ਹਨ ।

# ਕ

**ਕ***-(ਅਗੇ)
†ਕਸੂਰਾ (ਵਿ, ਪੁ)
†ਕਸੂਤਾ (ਵਿ, ਪੁ)
†ਕਜੋੜ (ਨਾਂ, ਪੁ)
†ਕਪੁੱਤ (ਨਾਂ, ਪੁ)
†ਕਪੁੱਤਰ (ਨਾਂ, ਪੁ)
†ਕਬੁੱਧ (ਨਾਂ, ਇਲਿੰ)
ਕਬੋਲ (ਨਾਂ, ਪੁ)
ਕਬੋਲਾਂ
†ਕਮੌਤ (ਨਾਂ, ਇਲਿੰ)
†ਕਰੂਖਾ (ਵਿ, ਪੁ)
†ਕਰੁੱਤਾ (ਵਿ, ਪੁ)
†ਕਰੂਪ (ਵਿ)
†ਕਵੱਤਾ (ਵਿ, ਪੁ)
†ਕਵਰਤੋਂ (ਨਾਂ, ਇਲਿੰ)
†ਕਵੱਲਾ (ਵਿ, ਪੁ)
†ਕਵੇਲ਼ਾ (ਨਾਂ, ਪੁ)
**ਕਊ** (ਨਾਂ, ਪੁ) [ਇੱਕ ਰੁੱਖ ਤੇ ਉਸ ਦੀ ਲੱਕੜ]
**ਕਊਚ** (ਨਾਂ, ਪੁ)
ਕਊਚਾਂ
**ਕਈ** (ਪੜ; ਵਿ, ਬਵ)
ਕਈਆਂ
ਕਈ-ਕਈ (ਪੜ; ਵਿ, ਬਵ)
**ਕਸ** (ਨਾਂ, ਇਲਿੰ) [=ਕਹਿ ਆਦਿ ਦੇ ਭਾਂਡੇ ਦੀ ਜ਼ਹਿਰੀਲੀ ਲਾਹਣ]
**ਕੱਸ** (ਨਾਂ, ਇਲਿੰ) [: ਰੱਸੀ ਨੂੰ ਕੱਸ ਪਈ]
ਕੱਸਾਂ;
†ਕੱਸਵਾਂ (ਵਿ, ਪੁ)
**ਕੱਸ** (ਨਾਂ, ਇਲਿੰ) [=ਬੁਖ਼ਾਰ; ਲਹਿ]
**ਕੱਸ** (ਕਿ, ਸਕ) :—
ਕੱਸਣਾ :
[ਕੱਸਣੇ
ਕੱਸਣੀ
ਕੱਸਣੀਆਂ;
ਕੱਸਣ
ਕੱਸਣੋਂ]
ਕੱਸਦਾ :
[ਕੱਸਦੇ
ਕੱਸਦੀ
ਕੱਸਦੀਆਂ;
ਕੱਸਦਿਆਂ]
ਕੱਸਦੋਂ :
[ਕੱਸਦੀਓਂ
ਕੱਸਦਿਓ
ਕੱਸਦੀਓ]
ਕੱਸਾਂ :
[ਕੱਸੀਏ
ਕੱਸੇਂ
ਕੱਸੋ
ਕੱਸੇ
ਕੱਸਣ]
ਕੱਸਾਂਗਾ/ਕੱਸਾਂਗੀ :
[ਕੱਸਾਂਗੇ/ਕੱਸਾਂਗੀਆਂ
ਕੱਸੇਂਗਾ/ਕੱਸੇਂਗੀ
ਕੱਸੋਗੇ/ਕੱਸੋਗੀਆਂ
ਕੱਸੇਗਾ/ਕੱਸੇਗੀ
ਕੱਸਣਗੇ/ਕੱਸਣਗੀਆਂ]
ਕੱਸਿਆ :
[ਕੱਸੇ
ਕੱਸੀ
ਕੱਸੀਆਂ;
ਕੱਸਿਆਂ]
ਕੱਸੀਦਾ :
[ਕੱਸੀਦੇ
ਕੱਸੀਦੀ
ਕੱਸੀਦੀਆਂ]
ਕੱਸੂੰ :
[ਕੱਸੀਂ
ਕੱਸਿਓ
ਕੱਸੂ]
**ਕੰਸ** (ਨਿਨਾਂ, ਪੁ)
**ਕਸਕ** (ਨਾਂ, ਇਲਿੰ)
ਕਸਕਾਂ
**ਕੱਸ-ਕਸਾਅ** (ਨਾਂ, ਪੁ)
ਕੱਸਿਆ-ਕਸਾਇਆ (ਵਿ, ਪੁ)
[ਕੱਸੇ-ਕਸਾਏ
ਕੱਸਿਆਂ-ਕਸਾਇਆਂ
ਕੱਸੀ-ਕਸਾਈ (ਇਲਿੰ)
ਕੱਸੀਆਂ-ਕਸਾਈਆਂ]
**ਕਸਟਮ** (ਨਾਂ, ਪੁ) [ਅੰ: custom]
ਕਸਟਮ-ਅਫ਼ਸਰ (ਨਾਂ, ਪੁ)
ਕਸਟਮ-ਅਫ਼ਸਰਾਂ
ਕਸਟਮ-ਹਾਊਸ (ਨਾਂ, ਪੁ)
ਕਸਟਮ-ਹਾਊਸੋਂ
ਕਸਟਮ-ਡਿਊਟੀ (ਨਾਂ, ਇਲਿੰ)
**ਕਸਟਰਡ** (ਨਾਂ, ਪੁ)
**ਕਸਟਰੈਲ** (ਨਾਂ, ਪੁ) [ਅੰ: castor oil]
**ਕਸਟੋਡੀਅਨ** (ਨਾਂ, ਪੁ) [ਅੰ: custodian]
**ਕਸਣ** (ਨਾਂ, ਇਲਿੰ)
ਕਸਣੀ [=ਤੂੰਬੀ ਦੀ ਤਾਰ ਕੱਸਣ ਵਾਲੀ ਗੀਟੀ]
ਕਸਣੀਆਂ
**ਕਸਤੂਰੀ** (ਨਾਂ, ਇਲਿੰ)

---

*'ਕ-' ਸੰਸਕ੍ਰਿਤ ਅਗੇਤਰ 'ਕੁ-' ਦਾ ਪੰਜਾਬੀ ਦੇ ਕੁਝ ਸ਼ਬਦਾਂ ਨਾਲ਼ ਆਉਣ ਵਾਲ਼ਾ ਰੂਪ ਹੈ । ਜੇ ਮੂਲ ਸ਼ਬਦ ਦੇ ਮੁਢਲੇ ਅੱਖਰ ਨੂੰ ਔਂਕੜ, ਦੁਲੈਂਕੜੇ, ਹੋੜਾ ਜਾਂ ਕਨੌੜਾ ਲੱਗੇ ਤਾਂ ਅਗੇਤਰ 'ਕ-' ਲਗੇਗਾ; ਜੇ ਮੂਲ ਸ਼ਬਦ ਦੇ ਅਰੰਭ ਵਿੱਚ 'ਵ' ਹੋਵੇ ਤਾਂ ਵੀ 'ਕ' ਲੱਗਦਾ ਹੈ; ਬਾਕੀ ਹਾਲਤਾਂ ਵਿਚ 'ਕੁ-' ਲੱਗੇਗਾ ।

ਕਸਤੂਰਾ (ਵਿ; ਨਾਂ, ਪੁ) [=ਕਸਤੂਰੀ ਵਾਲਾ ਹਰਨ]
ਕਸਤੂਰੇ
ਕਸਤੂਰਿਆਂ
**ਕਸਬ** (ਨਾਂ, ਪੁ)
ਕਸਬਾਂ;
ਕਸਬਦਾਰ (ਵਿ; ਨਾਂ, ਪੁ)
ਕਸਬਦਾਰਾਂ
ਕਸਬੀ (ਵਿ; ਨਾਂ, ਪੁ)
ਕਸਬੀਆਂ;
ਕਸਬਣ (ਇਲਿੰ)
ਕਸਬਣਾਂ
**ਕਸਬਾ** (ਨਾਂ, ਪੁ)
[ਕਸਬੇ
ਕਸਬਿਆਂ
ਕਸਬਿਓਂ]
**ਕਸਮ** (ਨਾਂ, ਇਲਿੰ)
ਕਸਮਾਂ
ਕਸਮੀਆ (ਕਿਵਿ)
**ਕਸਰ** (ਨਾਂ, ਇਲਿੰ)
ਕਸਰਾਂ;
ਕਸਰ-ਮਸਰ (ਨਾਂ, ਇਲਿੰ) [ਬੋਲ]
ਕਸਰਵੰਦ (ਵਿ)
ਕਸਰਵੰਦਾ (ਵਿ, ਪੁ)
ਕਸਰਵੰਦੇ;
ਕਸਰਵੰਦੀ (ਨਾਂ, ਇਲਿੰ)
†ਕਸਰਿਆ (ਵਿ, ਪੁ)
**ਕਸਰਤ** (ਨਾਂ, ਇਲਿੰ)
ਕਸਰਤਾਂ
ਕਸਰਤੋਂ;
ਕਸਰਤੀ (ਵਿ)
ਕਸਰਤੀਆਂ
**ਕਸਰਿਆ** (ਵਿ, ਪੁ)
[ਕਸਰੇ
ਕਸਰਿਆਂ
ਕਸਰੀ (ਇਲਿੰ)
ਕਸਰੀਆਂ]
**ਕਸਵਾ** (ਕਿ, ਦੋਪ੍ਰੇ) :—
ਕਸਵਾਉਣਾ:
[ਕਸਵਾਉਣੇ
ਕਸਵਾਉਣੀ
ਕਸਵਾਉਣੀਆਂ;
ਕਸਵਾਉਣ
ਕਸਵਾਉਣੋਂ]
ਕਸਵਾਉਂਦਾ :
[ਕਸਵਾਉਂਦੇ
ਕਸਵਾਉਂਦੀ
ਕਸਵਾਉਂਦੀਆਂ;
ਕਸਵਾਉਂਦਿਆਂ]
ਕਸਵਾਉਂਦੋਂ :
[ਕਸਵਾਉਂਦੀਓਂ
ਕਸਵਾਉਂਦਿਓ
ਕਸਵਾਉਂਦੀਓ]
ਕਸਵਾਊਂ :
[ਕਸਵਾਈਂ
ਕਸਵਾਇਓ
ਕਸਵਾਊ]
ਕਸਵਾਇਆ :
[ਕਸਵਾਏ
ਕਸਵਾਈ
ਕਸਵਾਈਆਂ;
ਕਸਵਾਇਆਂ]
ਕਸਵਾਈਦਾ :
[ਕਸਵਾਈਦੇ
ਕਸਵਾਈਦੀ
ਕਸਵਾਈਦੀਆਂ]
ਕਸਵਾਵਾਂ :
[ਕਸਵਾਈਏ
ਕਸਵਾਏਂ
ਕਸਵਾਓ
ਕਸਵਾਏ
ਕਸਵਾਉਣ]
ਕਸਵਾਵਾਂਗਾ/ਕਸਵਾਵਾਂਗੀ :
[ਕਸਵਾਵਾਂਗੇ/ਕਸਵਾਵਾਂਗੀਆਂ
ਕਸਵਾਏਂਗਾ/ਕਸਵਾਏਂਗੀ
ਕਸਵਾਓਗੇ/ਕਸਵਾਓਗੀਆਂ
ਕਸਵਾਏਗਾ/ਕਸਵਾਏਗੀ
ਕਸਵਾਉਣਗੇ/ਕਸਵਾਉਣਗੀਆਂ]
**ਕੱਸਵਾਂ** (ਵਿ, ਪੁ)
[ਕੱਸਵੇਂ;
ਕੱਸਵੀਂ (ਇਲਿੰ)
ਕੱਸਵੀਆਂ]
**ਕਸਵਾਈ** (ਨਾਂ, ਇਲਿੰ)
**ਕਸਾ** (ਕਿ, ਪ੍ਰੇ) :—
ਕਸਾਉਣਾ ;
[ਕਸਾਉਣੇ
ਕਸਾਉਣੀ
ਕਸਾਉਣੀਆਂ;
ਕਸਾਉਣ
ਕਸਾਉਣੋਂ]
ਕਸਾਉਂਦਾ :
[ਕਸਾਉਂਦੇ
ਕਸਾਉਂਦੀ
ਕਸਾਉਂਦੀਆਂ;
ਕਸਾਉਂਦਿਆਂ]
ਕਸਾਉਂਦੋਂ :
[ਕਸਾਉਂਦੀਓਂ
ਕਸਾਉਂਦਿਓ
ਕਸਾਉਂਦੀਓ]
ਕਸਾਊਂ :
[ਕਸਾਈਂ
ਕਸਾਇਓ
ਕਸਾਊ]
ਕਸਾਇਆ :
[ਕਸਾਏ
ਕਸਾਈ
ਕਸਾਈਆਂ;
ਕਸਾਇਆਂ]
ਕਸਾਈਦਾ :
[ਕਸਾਈਦੇ
ਕਸਾਈਦੀ
ਕਸਾਈਦੀਆਂ]
ਕਸਾਵਾਂ :
[ਕਸਾਈਏ
ਕਸਾਏਂ
ਕਸਾਓ
ਕਸਾਏ
ਕਸਾਉਣ]
ਕਸਾਵਾਂਗਾ/ਕਸਾਵਾਂਗੀ :
[ਕਸਾਵਾਂਗੇ/ਕਸਾਵਾਂਗੀਆਂ
ਕਸਾਏਂਗਾ/ਕਸਾਏਂਗੀ
ਕਸਾਓਗੇ/ਕਸਾਓਗੀਆਂ
ਕਸਾਏਗਾ/ਕਸਾਏਗੀ
ਕਸਾਉਣਗੇ/ਕਸਾਉਣਗੀਆਂ]
**ਕੱਸਾ** (ਵਿ, ਪੁ) [=ਘੱਟ]
[ਕੱਸੇ

ਕੱਸਿਆਂ
ਕੱਸੀ (ਇਲਿੰ)
ਕੱਸੀਆਂ]
**ਕਸਾਅ** (ਨਾਂ, ਪੁ) [=ਖਿੱਚ]
†ਕਸਾਈ (ਨਾਂ, ਇਲਿੰ)
**ਕਸਾਈ** (ਨਾਂ, ਪੁ)
[ਕਸਾਈਆਂ
ਕਸਾਈਆ (ਸੰਬੋ)
ਕਸਾਈਓ
ਕਸਾਇਣ (ਇਲਿੰ)
ਕਸਾਇਣਾਂ
ਕਸਾਇਣੇ (ਸੰਬੋ)
ਕਸਾਇਣੋ];
ਕਸਾਈਪੁਣਾ (ਨਾਂ, ਪੁ)
ਕਸਾਈਪੁਣੇ
**ਕਸਾਈ** (ਨਾਂ, ਇਲਿੰ) [=ਕੱਸਣ ਦੀ ਕਿਰਿਆ]
**ਕਸਾਬ** (ਨਾਂ, ਪੁ) [=ਕਸਾਈ]
ਕਸਾਬਾਂ;
ਕਸਾਬਾ (ਸੰਬੋ)
ਕਸਾਬੋ
**ਕਸਾਰਾ** (ਨਾਂ, ਪੁ)
ਕਸਾਰੇ
ਕਸਾਰਿਆਂ
**ਕਸਾਵਟ** (ਨਾਂ, ਇਲਿੰ)
**ਕੱਸੀ** (ਨਾਂ, ਇਲਿੰ)
[ਕੱਸੀਆਂ
ਕੱਸੀਓਂ]
ਕੱਸੀਏ-ਕੱਸੀ (ਕਿਵਿ)
**ਕਸੀਆ** (ਨਾਂ, ਪੁ)
ਕਸੀਏ
ਕਸੀਆਂ
**ਕਸੀਸ** (ਨਾਂ, ਇਲਿੰ)
ਕਸੀਸਾਂ
**ਕਸੀਦਾ** (ਨਾਂ, ਪੁ) [=ਕਢਾਈ]
ਕਸੀਦੇ;
ਕਸੀਦਾਕਾਰ (ਨਾਂ, ਪੁ)
ਕਸੀਦਾਕਾਰਾਂ
ਕਸੀਦਾਕਾਰੀ (ਨਾਂ, ਇਲਿੰ)

**ਕਸੀਦਾ** (ਨਾਂ, ਪੁ) [ਫ਼ਾਰਸੀ ਕਾਵਿ-ਰੂਪ]
ਕਸੀਦੇ
ਕਸੀਦਿਆਂ;
ਕਸੀਦਾਗੋ* (ਨਾਂ, ਪੁ)
ਕਸੀਦਾਗੋਆਂ
ਕਸੀਦਾਗੋਈ (ਨਾਂ, ਇਲਿੰ)
**ਕਸੀਰ** (ਨਾਂ, ਪੁ)
ਕਸੀਰਾਂ;
ਕਸੀਰਦਾਰ (ਵਿ)
ਕਸੀਰੀ (ਵਿ)
**ਕਸੀਰਾ** (ਨਾਂ, ਪੁ)
ਕਸੀਰੇ
ਕਸੀਰਿਆਂ
**ਕਸੁੰਡਾ** (ਨਾਂ, ਪੁ) [=ਇਮਾਰਤ ਦੀਆਂ ਇੱਟਾਂ ਵਿਚਾਲ਼ੇ ਰਹੀ ਵਿੱਥ, ਜਿੱਥੇ ਟੀਪ ਕਰੀਦੀ ਹੈ]
ਕਸੁੰਡੇ
ਕਸੁੰਡਿਆਂ
**ਕਸੁੱਧਾ** (ਵਿ, ਪੁ)
[ਕਸੁੱਧੇ
ਕਸੁੱਧਿਆਂ
ਕਸੁੱਧੀ (ਇਲਿੰ)
ਕਸੁੱਧੀਆਂ]
**ਕਸੁੰਭਾ** (ਨਾਂ, ਪੁ)
ਕਸੁੰਭੇ;
ਕਸੁੰਭੜਾ (ਨਾਂ, ਪੁ)
ਕਸੁੰਭੜੇ
ਕਸੁੰਭੀ (ਨਾਂ, ਇਲਿੰ)
ਕਸੁੰਭੀ (ਵਿ)
**ਕਸੁਰਾ** (ਵਿ, ਪੁ)
[ਕਸੁਰੇ
ਕਸੁਰਿਆਂ
ਕਸੁਰਿਆ (ਸੰਬੋ)
ਕਸੁਰਿਓ
ਕਸੁਰੀ (ਇਲਿੰ)
ਕਸਰੀਆਂ
ਕਸੁਰੀਏ (ਸੰਬੋ)
ਕਸੁਰੀਓ]
**ਕਸੂਤਾ** (ਵਿ, ਪੁ)

[ਕਸੂਤੇ
ਕਸੂਤਿਆਂ
ਕਸੂਤੀ (ਇਲਿੰ)
ਕਸੂਤੀਆਂ]
**ਕਸੂਰ** (ਨਿਨਾਂ, ਪੁ)
ਕਸੂਰੋਂ;
ਕਸੂਰੀ (ਵਿ)
**ਕਸੂਰ** (ਨਾਂ, ਪੁ)
ਕਸੂਰਾਂ
ਕਸੂਰੋਂ;
ਕਸੂਰਵਾਰ (ਵਿ)
ਕਸੂਰਵਾਰਾਂ
†ਬੇਕਸੂਰ (ਵਿ)
**ਕਸੇਰਾ** (ਨਾਂ, ਪੁ)
[ਕਸੇਰੇ
ਕਸੇਰਿਆਂ
ਕਸੇਰਿਆ (ਸੰਬੋ)
ਕਸੇਰਿਓ
ਕਸੇਰਨ (ਇਲਿੰ)
ਕਸੇਰਨਾਂ
ਕਸੇਰਨੇ (ਸੰਬੋ)
ਕਸੇਰਨੋ]
**ਕਸੈਲ਼ਾ** (ਵਿ, ਪੁ)
[ਕਸੈਲ਼ੇ
ਕਸੈਲ਼ਿਆਂ
ਕਸੈਲ਼ੀ (ਇਲਿੰ)
ਕਸੈਲ਼ੀਆਂ]
ਕਸੈਲ਼ਾਪਣ (ਨਾਂ, ਪੁ)
ਕਸੈਲ਼ੇਪਣ
**ਕਸੋਰਾ** (ਨਾਂ, ਪੁ) [=ਮਿੱਟੀ ਦਾ ਪਿਆਲਾ]
ਕਸੋਰੇ
ਕਸੋਰਿਆਂ
**ਕਸੋਲੀ** (ਨਾਂ, ਇਲਿੰ)
ਕਸੋਲੀਆਂ
**ਕਸੌਟੀ**** (ਨਾਂ, ਇਲਿੰ) [ਹਿੰਦੀ]
**ਕਸ਼** (ਨਾਂ, ਪੁ)
ਕਸ਼ਾਂ
**ਕਸ਼ਸ਼** (ਨਾਂ, ਇਲਿੰ)
**ਕਸ਼ਟ** (ਨਾਂ, ਪੁ)

*ਪੰਜਾਬੀ ਵਿੱਚ 'ਗੋ' ਕੇਵਲ ਪਿਛੇਤਰ ਵਜੋਂ ਵਰਤਿਆ ਜਾਂਦਾ ਹੈ ।

**ਪੰਜਾਬੀ ਰੂਪ 'ਘਸਵੱਟੀ' ਮੰਨਿਆ ਗਿਆ ਹੈ। ਲਿਖਤ ਪੰਜਾਬੀ ਵਿੱਚ 'ਕਸੌਟੀ' ਵੀ ਵਰਤਿਆ ਜਾ ਰਿਹਾ ਹੈ। ਗੁਰਬਾਣੀ ਦਾ ਰੂਪ 'ਕਸਵੱਟੀ' ਹੈ ।

ਕਸ਼ਟਾਂ
ਕਸ਼ਟੋਂ;
ਕਸ਼ਟਦਾਇਕ (ਵਿ)
ਕਸ਼ਟਦਾਈ (ਵਿ)
ਕਸ਼ਟਪੂਰਨ (ਵਿ)
ਕਸ਼ਟਮਈ (ਵਿ)
**ਕਸ਼-ਮਕਸ਼** (ਨਾਂ, ਇਲਿੰ)
**ਕਸ਼ਮੀਰ** (ਨਿਨਾਂ, ਪੁ)
ਕਸ਼ਮੀਰੋਂ;
ਕਸ਼ਮੀਰੀ (ਵਿ; ਨਾਂ, ਪੁ)
ਕਸ਼ਮੀਰੀਆਂ;
ਕਸ਼ਮੀਰੀਓ (ਸੰਬੋ, ਬਵ)
ਕਸ਼ਮੀਰਨ (ਇਲਿੰ)
ਕਸ਼ਮੀਰਨਾਂ
ਕਸ਼ਮੀਰਨੇ (ਸੰਬੋ)
ਕਸ਼ਮੀਰਨੋ]
**ਕਸ਼ਮੀਰੀ** (ਨਿਨਾਂ, ਇਲਿੰ) [ਇੱਕ ਭਾਸ਼ਾ]
**ਕਹਾ** (ਕਿ, ਪ੍ਰੇ) [=ਅਖਵਾ] :—
ਕਹਾਉਣਾ :
[ਕਹਾਉਣੇ
ਕਹਾਉਣੀ
ਕਹਾਉਣੀਆਂ;
ਕਹਾਉਣ
ਕਹਾਉਣੋਂ]
ਕਹਾਉਂਦਾ :
[ਕਹਾਉਂਦੇ
ਕਹਾਉਂਦੀ
ਕਹਾਉਂਦੀਆਂ;
ਕਹਾਉਂਦਿਆਂ]
ਕਹਾਉਂਦੋਂ :
[ਕਹਾਉਂਦੀਓਂ
ਕਹਾਉਂਦਿਓ
ਕਹਾਉਂਦੀਓ]
ਕਹਾਊਂ :
[ਕਹਾਈਂ
ਕਹਾਇਓ
ਕਹਾਊ]
ਕਹਾਇਆ :
[ਕਹਾਏ
ਕਹਾਈ
ਕਹਾਈਆਂ;
ਕਹਾਇਆਂ]
ਕਹਾਈਦਾ :
[ਕਹਾਈਦੇ
ਕਹਾਈਦੀ
ਕਹਾਈਦੀਆਂ]
ਕਹਾਵਾਂ :
[ਕਹਾਈਏ
ਕਹਾਏਂ
ਕਹਾਓ
ਕਹਾਏ
ਕਹਾਉਣ]
ਕਹਾਵਾਂਗਾ/ਕਹਾਵਾਂਗੀ :
[ਕਹਾਵਾਂਗੇ/ਕਹਾਵਾਂਗੀਆਂ
ਕਹਾਏਂਗਾ/ਕਹਾਏਂਗੀ
ਕਹਾਓਗੇ/ਕਹਾਓਗੀਆਂ
ਕਹਾਏਗਾ/ਕਹਾਏਗੀ
ਕਹਾਉਣਗੇ/ਕਹਾਉਣਗੀਆਂ]
**ਕਹਾਣੀ** (ਨਾਂ, ਇਲਿੰ)
[ਕਹਾਣੀਆਂ
ਕਹਾਣੀਓਂ]
ਕਹਾਣੀ-ਕਲਾ (ਨਾਂ, ਇਲਿੰ)
ਕਹਾਣੀਕਾਰ (ਨਾਂ, ਪੁ)
ਕਹਾਣੀਕਾਰਾਂ;
ਕਹਾਣੀਕਾਰੋ (ਸੰਬੋ, ਬਵ)
**ਕਹਾਰ** (ਨਾਂ, ਪੁ)
[ਕਹਾਰਾਂ;
ਕਹਾਰਾ (ਸੰਬੋ)
ਕਹਾਰੋ
ਕਹਾਰੀ (ਇਲਿੰ)
ਕਹਾਰੀਆਂ
ਕਹਾਰੀਏ (ਸੰਬੋ)
ਕਹਾਰੀਓ]
**ਕਹਾਵਤ** (ਨਾਂ, ਇਲਿੰ)
ਕਹਾਵਤਾਂ
ਕਹਾਵਤੀ (ਵਿ)
**ਕਹਿ*** (ਕਿ, ਸਕ) :—
ਕਹਾਂ :
[ਕਹੀਏ
ਕਹੇਂ
ਕਹੋ
ਕਹੇ
ਕਹਿਣ]
ਕਹਾਂਗਾ/ਕਹਾਂਗੀ :
[ਕਹਾਂਗੇ/ਕਹਾਂਗੀਆਂ
ਕਹੇਂਗਾ/ਕਹੇਂਗੀ
ਕਹੋਗੇ/ਕਹੋਗੀਆਂ
ਕਹੇਗਾ/ਕਹੇਗੀ
ਕਹਿਣਗੇ/ਕਹਿਣਗੀਆਂ]
ਕਹਿਣਾ :
[ਕਹਿਣੇ
ਕਹਿਣੀ
ਕਹਿਣੀਆਂ;
ਕਹਿਣ
ਕਹਿਣੋਂ]
ਕਹਿੰਦਾ :
[ਕਹਿੰਦੇ
ਕਹਿੰਦੀ
ਕਹਿੰਦੀਆਂ;
ਕਹਿੰਦਿਆਂ]
ਕਹਿੰਦੋਂ :
[ਕਹਿੰਦੀਓਂ
ਕਹਿੰਦਿਓ
ਕਹਿੰਦੀਓ]
ਕਹੀਦਾ :
[ਕਹੀਦੇ
ਕਹੀਦੀ
ਕਹੀਦੀਆਂ]
ਕਹੂੰ :
[ਕਹੀਂ
ਕਹਿਓ
ਕਹੂ]
ਕਿਹਾ :
[ਕਹੇ
ਕਹੀ
ਕਹੀਆਂ;
ਕਹਿਆਂ]
**ਕਹਿੰ** (ਨਾਂ, ਪੁ)
ਕਹਿੰਆਂ (ਨਾਂ, ਪੁ)
**ਕਹਿਕਸ਼ਾਂ** (ਨਾਂ, ਇਲਿੰ)

*'ਕਹੁ' ਵੀ ਬੋਲਿਆ ਜਾਂਦਾ ਹੈ ।

**ਕਹਿਕਹਾ** (ਨਾਂ, ਪੁ) [=ਉੱਚਾ ਹਾਸਾ]
ਕਹਿਕਹੇ
**ਕਹਿਗਲ** (ਨਾਂ, ਇਲਿੰ) [=ਤੂੜੀ, ਮਿੱਟੀ ਦੀ ਘਾਣੀ; ਮਲ]
**ਕਹਿਣਾ** (ਨਾਂ, ਪੁ)
ਕਹਿਣ
ਕਹਿਣੇ;
ਕਹਿਣਾ-ਸੁਣਨਾ (ਨਾਂ, ਪੁ)
ਕਹਿਣ-ਸੁਣਨ
†ਕਹਿਣੀ (ਨਾਂ, ਇਲਿੰ)
**ਕਹਿਣਾ** (ਨਾਂ, ਪੁ) [=ਮੱਕੜੀ ਵਰਗਾ ਇੱਕ ਕੀੜਾ]
ਕਹਿਣੇ
ਕਹਿਣਿਆਂ
**ਕਹਿਣੀ** (ਨਾਂ, ਇਲਿੰ) [=ਕਥਨੀ]
**ਕਹਿਰ** (ਨਾਂ, ਪੁ)
ਕਹਿਰਾਂ
ਕਹਿਰੋਂ;
ਕਹਿਰਵਾਨ (ਵਿ)
ਕਹਿਰੀ (ਵਿ)
**ਕਹੀ** (ਨਾਂ, ਇਲਿੰ)
[ਕਹੀਆਂ
ਕਹੀਓਂ]
**ਕੱਕਰ** (ਨਾਂ, ਪੁ)
ਕੱਕਰੀ (ਵਿ)
ਕਕਰੀਲਾ (ਵਿ, ਪੁ)
[ਕਕਰੀਲੇ
ਕਕਰੀਲਿਆਂ
ਕਕਰੀਲੀ (ਇਲਿੰ)
ਕਕਰੀਲੀਆਂ]
**ਕੰਕਰ** (ਨਾਂ, ਪੁ)
ਕੰਕਰਾਂ
ਕੰਕਰੀ (ਵਿ)
**ਕੱਕਰੀ** (ਨਾਂ, ਇਲਿੰ)
**ਕੱਕੜ** (ਨਾਂ, ਪੁ) [ਇੱਕ ਗੋਤ]
ਕੱਕੜਾਂ;
ਕੱਕੜੋ (ਸੰਬੋ, ਬਵ)
**ਕੱਕੜਸਿੰਗੀ** (ਨਾਂ, ਇਲਿੰ) [ਇੱਕ ਬੂਟੀ]
**ਕੱਕੜੀ** (ਨਾਂ, ਇਲਿੰ)
ਕੱਕੜੀਆਂ
**ਕੱਕਾ** (ਨਾਂ ਪੁ) [ਗੁਰਮੁਖੀ ਦਾ ਇੱਕ ਅੱਖਰ]
ਕੱਕੇ
ਕੱਕਿਆਂ
**ਕੱਕਾ** (ਵਿ, ਪੁ) [=ਭੂਰੇ ਰੰਗ ਦਾ]
[ਕੱਕੇ
ਕੱਕਿਆਂ
ਕੱਕੀ (ਇਲਿੰ)
ਕੱਕੀਆਂ]
**ਕਕਾਰ** (ਨਾਂ, ਪੁ)
ਕਕਾਰਾਂ
**ਕੱਕੋਂ** (ਨਾਂ, ਇਲਿੰ)
**ਕੱਖ** (ਨਾਂ, ਪੁ)
ਕੱਖਾਂ
ਕੱਖੀਂ
ਕੱਖੋਂ;
ਕੱਖ-ਕੰਡਾ (ਨਾਂ, ਪੁ)
ਕੱਖ-ਕੰਡੇ
ਕੱਖ-ਕਾਨ (ਨਾਂ, ਪੁ)
ਕੱਖ-ਪੱਠਾ (ਨਾਂ, ਪੁ)
ਕੱਖ-ਪੱਠੇ
ਕੱਖ-ਭਰ (ਵਿ)
**ਕੰਗ** (ਨਾਂ, ਪੁ) [ਇੱਕ ਗੋਤ]
**ਕੰਗਲਾ** (ਵਿ; ਨਾਂ, ਪੁ)
[ਕੰਗਲੇ
ਕੰਗਲਿਆਂ
ਕੰਗਲਿਆ (ਸੰਬੋ)
ਕਗਲਿਓ
ਕੰਗਲੀ (ਇਲਿੰ)
ਕੰਗਲੀਆਂ
ਕੰਗਲੀਏ (ਸੰਬੋ)
ਕਗਲੀਓ]
**ਕੰਗਾਲ** (ਵਿ, ਪੁ)
ਕਗਾਲਾਂ;
ਕੰਗਾਲਾ (ਸੰਬੋ)
ਕੰਗਾਲੋ;
ਕੰਗਾਲਪੁਣਾ (ਨਾਂ, ਪੁ)
ਕੰਗਾਲਪੁਣ
ਕੰਗਾਲੀ (ਨਾਂ, ਇਲਿੰ)
**ਕੰਘਾ** (ਨਾਂ, ਪੁ)
[ਕੰਘੇ
ਕੰਘਿਆਂ
ਕੰਘਿਓ
ਕੰਘੀ (ਇਲਿੰ)
ਕੰਘੀਆਂ
ਕੰਘੀਓਂ];
ਕੰਘੀ-ਪੱਟੀ (ਨਾਂ, ਇਲਿੰ)
ਕੰਘੇਘਾੜ (ਨਾਂ, ਪੁ)
ਕੰਘੇਘਾੜਾਂ
**ਕੰਙਣ** (ਨਾਂ, ਪੁ)
ਕੰਙਣਾਂ
ਕੰਙਣੋਂ
**ਕੰਙਣਾ** (ਨਾਂ, ਪੁ)
ਕੰਙਣੇ
ਕੰਙਣਿਆਂ
**ਕੰਙਣੀ** (ਨਾਂ, ਇਲਿੰ)
ਕੰਙਣੀਆਂ
ਕੰਙਣੀਦਾਰ (ਵਿ)
**ਕੱਚ** (ਨਾਂ, ਪੁ) [=ਸ਼ੀਸ਼ਾ]
ਕਚਕੜਾ (ਨਾਂ, ਪੁ)
ਕਚਕੜੇ
ਕਚਕੜਿਆਂ
**ਕੱਚ** (ਨਾਂ, ਪੁ) [=ਕੱਚਪੁਣਾ]
ਕੱਚ-ਸੱਚ (ਨਾਂ, ਪੁ)
ਕੱਚ-ਘਰੜ (ਵਿ)
ਕਚਦਿਲੀ (ਨਾਂ, ਇਲਿੰ)
ਕੱਚ-ਪੱਕ (ਨਾਂ, ਪੁ)
ਕਚਪੱਕਾ (ਵਿ, ਪੁ)
[ਕਚਪੱਕੇ
ਕਚਪੱਕਿਆਂ
ਕਚਪੱਕੀ (ਇਲਿੰ)
ਕਚਪੱਕੀਆਂ]
ਕੱਚਪੁਣਾ (ਨਾਂ, ਪੁ)
ਕੱਚਪੁਣੇ
†ਕੱਚਾ (ਵਿ, ਪੁ)
†ਕਚਿਆਣ੍ਹ (ਨਾਂ, ਇਲਿੰ)
**ਕਚਹਿਰੀ** (ਨਾਂ, ਇਲਿੰ)
[ਕਚਹਿਰੀਆਂ
ਕਚਹਿਰੀਓਂ]
**ਕਚਕੌਲ** (ਨਾਂ, ਪੁ)
ਕਚਕੌਲਾਂ
ਕਚਕੌਲੋਂ
**ਕਚਨਾਰ** (ਨਾਂ, ਪੁ)
ਕਚਨਾਰਾਂ
ਕਚਨਾਰੀ (ਵਿ)
**ਕਚਰਾ** (ਨਾਂ, ਪੁ)
[ਕਚਰੇ

ਕਚਰਿਆਂ
ਕਚਰੀ (ਇਲਿੰ)
ਕਚਰੀਆਂ]
**ਕਚਰਾ** (ਨਾਂ, ਪੁ) [=ਕੂੜਾ]
ਕਚਰੇ
**ਕਚਲਹੂ** (ਨਾਂ, ਪੁ)
**ਕੱਚਾ** (ਵਿ, ਪੁ)
[ਕੱਚੇ
ਕੱਚਿਆਂ
ਕੱਚੀ (ਇਲਿੰ)
ਕੱਚੀਆਂ];
†ਕੱਚ (ਨਾਂ, ਪੁ)
ਕੱਚਾ-ਪੱਕਾ (ਵਿ, ਪੁ)
[ਕੱਚੇ-ਪੱਕੇ
ਕੱਚਿਆਂ-ਪੱਕਿਆਂ
ਕੱਚੀ-ਪੱਕੀ (ਇਲਿ)
ਕੱਚੀਆਂ-ਪੱਕੀਆਂ]
ਕੱਚਾ-ਪਿੱਲਾ (ਵਿ, ਪੁ)
[ਕੱਚੇ-ਪਿੱਲੇ
ਕੱਚਿਆਂ-ਪਿੱਲਿਆਂ
ਕੱਚੀ-ਪਿੱਲੀ (ਇਲਿੰ)
ਕੱਚੀਆਂ-ਪਿੱਲੀਆਂ]
ਕੱਚਾ-ਭੁੰਨਾ (ਵਿ, ਪੁ)
[ਕੱਚੇ-ਭੁੰਨੇ
ਕੱਚਿਆਂ-ਭੁੰਨਿਆਂ
ਕੱਚੀ-ਭੁੰਨੀ (ਇਲਿੰ)
ਕੱਚੀਆਂ-ਭੁੰਨੀਆਂ]
ਕਚੇਰਾ (ਵਿ, ਪੁ)
[ਕਚੇਰੇ
ਕਚੇਰਿਆਂ
ਕਚੇਰੀ (ਇਲਿੰ)
ਕਚੇਰੀਆਂ]
†ਕਚਿਆਣੀ (ਨਾਂ, ਇਲਿੰ)
**ਕਚਾਲੂ** (ਨਾਂ, ਪੁ)
ਕਚਾਲੂਆਂ
**ਕਚਾਵਾ** (ਨਾਂ, ਪੁ)
ਕਚਾਵੇ
ਕਚਾਵਿਆਂ
**ਕਚਿਆਈ** (ਨਾਂ, ਇਲਿੰ)
ਕਚਿਆਈਆਂ]
**ਕਚਿਆਣ** (ਨਾਂ, ਇਲਿੰ)

**ਕਚੀਚੀ** (ਨਾਂ, ਇਲਿੰ)
ਕਚੀਚੀਆਂ
**ਕਚੂਮਰ** (ਨਾਂ, ਪੁ)
**ਕਚੂਰ** (ਨਾਂ, ਪੁ) [ਹਲਦੀ ਵਰਗੀ ਬੂਟੀ]
**ਕਚੌਰੀ** (ਨਾਂ, ਇਲਿੰ)
ਕਚੌਰੀਆਂ
**ਕੱਛ** (ਨਾਂ, ਇਲਿੰ) [=ਬਗਲ]
ਕੱਛਾਂ
ਕੱਛੀਂ
ਕੱਛੇ
ਕੱਛੋਂ
**ਕੱਛ** (ਨਾਂ, ਇਲਿੰ) [=ਜ਼ਮੀਨ ਦੀ ਪੈਮਾਇਸ਼]
ਕੱਛ-ਕਛਾਈ (ਨਾਂ, ਇਲਿੰ)
ਕਛਾਈ (ਨਾਂ, ਇਲਿੰ)
**ਕੱਛ** (ਨਾਂ, ਇਲਿੰ)
ਕੱਛਾਂ;
ਕਛਹਿਰਾ (ਨਾਂ, ਪੁ)
[ਕਛਹਿਰੇ
ਕਛਹਿਰਿਆਂ
ਕਛਹਿਰਿਓਂ]
ਕੱਛਾ (ਨਾਂ, ਪੁ)
[ਕੱਛੇ
ਕੱਛਿਆਂ
ਕੱਛਿਓਂ
ਕੱਛੀ (ਇਲਿੰ)
ਕੱਛੀਆਂ;
ਕੱਛੀਓਂ]
**ਕੱਛ** (ਕਿ, ਸਕ) :—
ਕੱਛਣਾ :
[ਕੱਛਣੇ
ਕੱਛਣੀ
ਕੱਛਣੀਆਂ;
ਕੱਛਣ
ਕੱਛਣੋਂ]
ਕੱਛਦਾ :
[ਕੱਛਦੇ
ਕੱਛਦੀ
ਕੱਛਦੀਆਂ;
ਕੱਛਦਿਆਂ]
ਕੱਛਦੋਂ :
[ਕੱਛਦੀਓਂ

ਕੱਛਦਿਓ
ਕੱਛਦੀਓ]
ਕੱਛਾਂ :
[ਕੱਛੀਏ
ਕੱਛੇਂ
ਕੱਛੋ
ਕੱਛੇ
ਕੱਛਣ]
ਕੱਛਾਂਗਾ/ਕੱਛਾਂਗੀ :
[ਕੱਛਾਂਗੇ/ਕੱਛਾਂਗੀਆਂ
ਕੱਛੇਂਗਾ/ਕੱਛੇਂਗੀ
ਕੱਛੋਗੇ/ਕੱਛੋਗੀਆਂ
ਕੱਛੇਗਾ/ਕੱਛੇਗੀ
ਕੱਛਣਗੇ/ਕੱਛਣਗੀਆਂ]
ਕੱਛਿਆ :
[ਕੱਛੇ
ਕੱਛੀ
ਕੱਛੀਆਂ;
ਕੱਛਿਆਂ]
ਕੱਛੀਦਾ :
[ਕੱਛੀਦੇ
ਕੱਛੀਦੀ
ਕੱਛੀਦੀਆਂ]
ਕੱਛੂੰ :
[ਕੱਛੀਂ
ਕੱਛਿਓ
ਕੱਛੂ]
**ਕਛਰਾਲ਼ੀ** (ਨਾਂ, ਇਲਿੰ)
ਕਛਰਾਲ਼ੀਆਂ
**ਕਢਵਾ** (ਕਿ, ਦੋਪ੍ਰੇ) :—
ਕਢਵਾਉਣਾ :
[ਕਢਵਾਉਣੇ
ਕਢਵਾਉਣੀ
ਕਢਵਾਉਣੀਆਂ;
ਕਢਵਾਉਣ
ਕਢਵਾਉਣੋਂ]
ਕਢਵਾਉਂਦਾ :
[ਕਢਵਾਉਂਦੇ
ਕਢਵਾਉਂਦੀ
ਕਢਵਾਉਂਦੀਆਂ;
ਕਢਵਾਉਂਦਿਆਂ]

ਕਢਵਾਉਂਦੋਂ :
[ਕਢਵਾਉਂਦੀਓਂ
ਕਢਵਾਉਂਦਿਓ
ਕਢਵਾਉਂਦੀਓ]
ਕਢਵਾਊਂ :
[ਕਢਵਾਈਂ
ਕਢਵਾਇਓ
ਕਢਵਾਊ]
ਕਢਵਾਇਆ :
[ਕਢਵਾਏ
ਕਢਵਾਈ
ਕਢਵਾਈਆਂ;
ਕਢਵਾਇਆਂ]
ਕਢਵਾਈਦਾ :
[ਕਢਵਾਈਦੇ
ਕਢਵਾਈਦੀ
ਕਢਵਾਈਦੀਆਂ]
ਕਢਵਾਵਾਂ :
[ਕਢਵਾਈਏ
ਕਢਵਾਏਂ
ਕਢਵਾਓ
ਕਢਵਾਏ
ਕਢਵਾਉਣ]
ਕਢਵਾਵਾਂਗਾ/ਕਢਵਾਵਾਂਗੀ :
[ਕਢਵਾਵਾਂਗੇ/ਕਢਵਾਵਾਂਗੀਆਂ
ਕਢਵਾਏਂਗਾ/ਕਢਵਾਏਂਗੀ
ਕਢਵਾਓਗੇ/ਕਢਵਾਓਗੀਆਂ
ਕਢਵਾਏਗਾ/ਕਢਵਾਏਗੀ
ਕਢਵਾਉਣਗੇ/ਕਢਵਾਉਣਗੀਆਂ]
**ਕਢਵਾਈ** (ਨਾਂ, ਇਲਿੰ)
**ਕਢਾ** (ਕਿ, ਪ੍ਰੇ) :—
ਕਢਾਉਣਾ :
[ਕਢਾਉਣੇ
ਕਢਾਉਣੀ
ਕਢਾਉਣੀਆਂ;
ਕਢਾਉਣ
ਕਢਾਉਣੋਂ]
ਕਢਾਉਂਦਾ :
[ਕਢਾਉਂਦੇ
ਕਢਾਉਂਦੀ
ਕਢਾਉਂਦੀਆਂ;
ਕਢਾਉਂਦਿਆਂ]
ਕਢਾਉਂਦੋਂ :
[ਕਢਾਉਂਦੀਓਂ
ਕਢਾਉਂਦਿਓ
ਕਢਾਉਂਦੀਓ]
ਕਢਾਊਂ :
[ਕਢਾਈਂ
ਕਢਾਇਓ
ਕਢਾਊ]
ਕਢਾਇਆ :
[ਕਢਾਏ
ਕਢਾਈ
ਕਢਾਈਆਂ;
ਕਢਾਇਆਂ]
ਕਢਾਈਦਾ :
[ਕਢਾਈਦੇ
ਕਢਾਈਦੀ
ਕਢਾਈਦੀਆਂ]
ਕਢਾਵਾਂ :
[ਕਢਾਈਏ
ਕਢਾਏਂ
ਕਢਾਓ
ਕਢਾਏ
ਕਢਾਉਣ]
ਕਢਾਵਾਂਗਾ/ਕਢਾਵਾਂਗੀ :
[ਕਢਾਵਾਂਗੇ/ਕਢਾਵਾਂਗੀਆਂ
ਕਢਾਏਂਗਾ/ਕਢਾਏਂਗੀ
ਕਢਾਓਗੇ/ਕਢਾਓਗੀਆਂ
ਕਢਾਏਗਾ/ਕਢਾਏਗੀ
ਕਢਾਉਣਗੇ/ਕਢਾਉਣਗੀਆਂ]
**ਕਢਾਈ** (ਨਾਂ, ਇਲਿੰ)
**ਕੱਛੂ** (ਨਾਂ, ਪੁ)
ਕੱਛੂਆਂ;
ਕੱਛੂਕੁੰਮਾ (ਨਾਂ, ਪੁ)
ਕੱਛੂਕੁੰਮੇ
ਕੱਛੂਕੁਮਿਆਂ
**ਕਜ** (ਨਾਂ, ਪੁ) [ਮਲ; ਦੁਆ]
ਕਜਾਂ
ਕਜੋਂ;
ਕਜਈ (ਵਿ, ਪੁ)
ਕਜਈਆਂ
**ਕੱਜ** (ਨਾਂ, ਪੁ) [=ਪਰਦਾ]
ਕੱਜ-ਕਜਾਅ (ਨਾਂ, ਪੁ)
**ਕੱਜ** (ਕਿ, ਸਕ) :—
ਕੱਜਣਾ :
[ਕੱਜਣੇ
ਕੱਜਣੀ
ਕੱਜਣੀਆਂ;
ਕੱਜਣ
ਕੱਜਣੋਂ]
ਕੱਜਦਾ :
[ਕੱਜਦੇ
ਕੱਜਦੀ
ਕੱਜਦੀਆਂ;
ਕੱਜਦਿਆਂ]
ਕੱਜਦੋਂ :
[ਕੱਜਦੀਓਂ
ਕੱਜਦਿਓ
ਕੱਜਦੀਓ]
ਕੱਜਾਂ :
[ਕੱਜੀਏ
ਕੱਜੇਂ
ਕੱਜੋ
ਕੱਜੇ
ਕੱਜਣ]
ਕੱਜਾਂਗਾ/ਕੱਜਾਂਗੀ :
[ਕੱਜਾਂਗੇ/ਕੱਜਾਂਗੀਆਂ
ਕੱਜੇਂਗਾ/ਕੱਜੇਂਗੀ
ਕੱਜੋਗੇ/ਕੱਜੋਗੀਆਂ
ਕੱਜੇਗਾ/ਕੱਜੇਗੀ
ਕੱਜਣਗੇ/ਕੱਜਣਗੀਆਂ]
ਕੱਜਿਆ :
[ਕੱਜੇ
ਕੱਜੀ
ਕੱਜੀਆਂ;
ਕੱਜਿਆਂ]
ਕੱਜੀਦਾ :
[ਕੱਜੀਦੇ
ਕੱਜੀਦੀ
ਕੱਜੀਦੀਆਂ]
ਕੱਜੂੰ :
[ਕੱਜੀਂ
ਕੱਜਿਓ
ਕੱਜੂ]
**ਕੰਜ** (ਨਾਂ, ਇਲਿੰ)

**ਕੰਜਕ** (ਨਾਂ, ਇਲਿੰ)
ਕੰਜਕਾਂ
**ਕੰਜ-ਕੁਆਰੀ** (ਵਿ, ਇਲਿੰ)
ਕੰਜ-ਕੁਆਰੀਆਂ
ਕੰਜ-ਕੁਆਰੀਏ (ਸੰਬੋ)
ਕੰਜ-ਕੁਆਰੀਓ
**ਕੰਜਰ** (ਨਾਂ, ਪੁ)
[ਕੰਜਰਾਂ
ਕੰਜਰਾ (ਸੰਬੋ)
ਕੰਜਰੋ
ਕੰਜਰੀ (ਇਲਿੰ)
ਕੰਜਰੀਆਂ
ਕੰਜਰੀਏ (ਸੰਬੋ)
ਕੰਜਰੀਓ]
ਕਜਰਖ਼ਾਨਾ (ਨਾਂ, ਪੁ)
[ਕੰਜਰਖ਼ਾਨੇ
ਕੰਜਰਖ਼ਾਨਿਆਂ
ਕੰਜਰਖ਼ਾਨਿਓਂ]
ਕੰਜਰਪੁਣਾ (ਨਾਂ, ਪੁ)
ਕੰਜਰਪੁਣੇ
**ਕੱਜਲ** (ਨਾਂ, ਪੁ)
ਕਜਲ਼ਾ (ਨਾਂ, ਪੁ)
ਕਜਲ਼ੇ
**ਕਜ਼ੀਆ** (ਨਾਂ, ਪੁ) [ਮੂਲ : ਕਜ਼ੀਅਹ]
ਕਜ਼ੀਏ
**ਕੰਜੂਸ** (ਵਿ, ਪੁ)
ਕੰਜੂਸਾਂ;
ਕੰਜੂਸਾ (ਸੰਬੋ)
ਕੰਜੂਸੋ
ਕੰਜੂਸਪੁਣਾ (ਨਾਂ, ਪੁ)
ਕੰਜੂਸਪੁਣੇ
ਕੰਜੂਸੀ (ਨਾਂ, ਇਲਿੰ)
ਕੰਜੂਸੀਆਂ
**ਕਜੋੜ** (ਨਾਂ, ਪੁ)
ਕਜੋੜਾਂ
**ਕਜ਼ਾ** (ਨਾਂ, ਇਲਿੰ)
**ਕੱਜ਼ਾਕ** (ਨਾਂ, ਪੁ)
ਕੱਜ਼ਾਕਾਂ
ਕੱਜ਼ਾਕੀ (ਨਾਂ, ਇਲਿੰ)
**ਕੱਟ** (ਨਾਂ, ਇਲਿੰ) [ਅੰ: cut]
ਕੱਟਾਂ
**ਕੱਟ** (ਕਿ, ਸਕ) :—
ਕੱਟਣਾ :
[ਕੱਟਣੇ
ਕੱਟਣੀ
ਕੱਟਣੀਆਂ;
ਕੱਟਣ
ਕੱਟਣੋਂ]
ਕੱਟਦਾ :
[ਕੱਟਦੇ
ਕੱਟਦੀ
ਕੱਟਦੀਆਂ;
ਕੱਟਦਿਆਂ]
ਕੱਟਦੋਂ :
[ਕੱਟਦੀਓਂ
ਕੱਟਦਿਓ
ਕੱਟਦੀਓ]
ਕੱਟਾਂ :
[ਕੱਟੀਏ
ਕੱਟੇਂ
ਕੱਟੋ
ਕੱਟੇ
ਕੱਟਣ]
ਕੱਟਾਂਗਾ/ਕੱਟਾਂਗੀ :
[ਕੱਟਾਂਗੇ/ਕੱਟਾਂਗੀਆਂ
ਕੱਟੇਂਗਾ/ਕੱਟੇਂਗੀ
ਕੱਟੋਗੇ/ਕੱਟੋਗੀਆਂ
ਕੱਟੇਗਾ/ਕੱਟੇਗੀ
ਕੱਟਣਗੇ/ਕੱਟਣਗੀਆਂ]
ਕੱਟਿਆ :
[ਕੱਟੇ
ਕੱਟੀ
ਕੱਟੀਆਂ;
ਕੱਟਿਆਂ]
ਕੱਟੀਦਾ :
[ਕੱਟੀਦੇ
ਕੱਟੀਦੀ
ਕੱਟੀਦੀਆਂ]
ਕੱਟੂੰ :
[ਕੱਟੀਂ
ਕੱਟਿਓ
ਕੱਟੂ]
**ਕਟਹਰ*** (ਨਾਂ, ਪੁ) [ਇੱਕ ਸਬਜ਼ੀ]
**ਕਟਹਿਰਾ** (ਨਾਂ, ਪੁ)
[ਕਟਹਿਰੇ
ਕਟਹਿਰਿਆਂ
ਕਟਹਿਰਿਓਂ]
**ਕਟਕ** (ਨਾਂ, ਪੁ)
ਕਟਕਾਂ
**ਕੱਟ-ਕਟਾ** (ਨਾਂ, ਪੁ)
ਕੱਟ-ਕਟਾਈ (ਨਾਂ, ਇਲਿੰ)
†ਕੱਟ-ਵੱਢ (ਨਾਂ, ਇਲਿੰ)
**ਕੱਟਣੀ** (ਨਾਂ, ਇਲਿੰ) [ਇੱਕ ਸਦ]
ਕੱਟਣੀਆਂ
**ਕੱਟਪੀਸ** (ਨਾਂ, ਪੁ)
**ਕਟਰ** (ਨਾਂ, ਪੁ)[ ਅੰ: cutter]
ਕਟਰਾਂ
**ਕਟਲਰੀ** (ਨਾਂ, ਇਲਿੰ) [ਅੰ: cutlery]
**ਕੱਟ-ਵੱਢ** (ਨਾਂ, ਇਲਿੰ)
**ਕਟਵਾ** (ਕਿ, ਪ੍ਰੇ) :—
ਕਟਵਾਉਣਾ :
[ਕਟਵਾਉਣੇ
ਕਟਵਾਉਣੀ
ਕਟਵਾਉਣੀਆਂ;
ਕਟਵਾਉਣ
ਕਟਵਾਉਣੋਂ]
ਕਟਵਾਉਂਦਾ :
[ਕਟਵਾਉਂਦੇ
ਕਟਵਾਉਂਦੀ
ਕਟਵਾਉਂਦੀਆਂ;
ਕਟਵਾਉਂਦਿਆਂ]
ਕਟਵਾਉਂਦੋਂ :
[ਕਟਵਾਉਂਦੀਓਂ
ਕਟਵਾਉਂਦਿਓ
ਕਟਵਾਉਂਦੀਓ]
ਕਟਵਾਊਂ :
[ਕਟਵਾਈਂ
ਕਟਵਾਇਓ
ਕਟਵਾਊ]
ਕਟਵਾਇਆ :

*'ਕਟਹਲ' ਵੀ ਬੋਲਿਆ ਜਾਂਦਾ ਹੈ।

[ਕਟਵਾਏ
ਕਟਵਾਈ
ਕਟਵਾਈਆਂ;
ਕਟਵਾਇਆਂ]
ਕਟਵਾਈਦਾ :
[ਕਟਵਾਈਦੇ
ਕਟਵਾਈਦੀ
ਕਟਵਾਈਦੀਆਂ]
ਕਟਵਾਵਾਂ :
[ਕਟਵਾਈਏ
ਕਟਵਾਏਂ
ਕਟਵਾਓ
ਕਟਵਾਏ
ਕਟਵਾਉਣ]
ਕਟਵਾਵਾਂਗਾ/ਕਟਵਾਵਾਂਗੀ :
[ਕਟਵਾਵਾਂਗੇ/ਕਟਵਾਵਾਂਗੀਆਂ
ਕਟਵਾਏਂਗਾ/ਕਟਵਾਏਂਗੀ
ਕਟਵਾਓਗੇ/ਕਟਵਾਓਗੀਆਂ
ਕਟਵਾਏਗਾ/ਕਟਵਾਏਗੀ
ਕਟਵਾਉਣਗੇ/ਕਟਵਾਉਣਗੀਆਂ]
**ਕਟਵਾਂ** (ਵਿ, ਪੁ)
[ਕਟਵੇਂ
ਕਟਵਿਆਂ
ਕਟਵੀਂ (ਇਲਿੰ)
ਕਟਵੀਆਂ]
**ਕਟਵਾਈ** (ਨਾਂ, ਇਲਿੰ)
**ਕੱਟੜ** (ਵਿ)
ਕੱਟੜਤਾ (ਨਾਂ, ਇਲਿੰ)
ਕੱਟੜਪੁਣਾ (ਨਾਂ, ਪੁ)
ਕੱਟੜਪੁਣੇ
**ਕਟੜਾ** (ਨਾਂ, ਪੁ)
[ਕਟੜੇ
ਕਟੜਿਆਂ
ਕਟੜਿਓਂ]
**ਕਟੜੂ*** (ਨਾਂ, ਪੁ)
ਕਟੜੂਆਂ
**ਕੰਟ੍ਰੈਕਟ** (ਨਾਂ, ਪੁ) [ਅੰ : contract]
ਕੰਟ੍ਰੈਕਟਰ (ਨਾਂ, ਪੁ)
ਕੰਟ੍ਰੈਕਟਰਾਂ
**ਕੰਟ੍ਰੋਲ** (ਨਾਂ, ਪੁ) [ਅੰ : control]
ਕੰਟ੍ਰੋਲਰ (ਨਾਂ, ਪੁ)
ਕੰਟ੍ਰੋਲਰਾਂ
**ਕਟਾ** (ਕਿ, ਪ੍ਰੇ) :—
ਕਟਾਉਣਾ :
[ਕਟਾਉਣੇ
ਕਟਾਉਣੀ
ਕਟਾਉਣੀਆਂ;
ਕਟਾਉਣ
ਕਟਾਉਣੋਂ]
ਕਟਾਉਂਦਾ :
[ਕਟਾਉਂਦੇ
ਕਟਾਉਂਦੀ
ਕਟਾਉਂਦੀਆਂ;
ਕਟਾਉਂਦਿਆਂ]
ਕਟਾਉਂਦੋਂ :
[ਕਟਾਉਂਦੀਓਂ
ਕਟਾਉਂਦਿਓ
ਕਟਾਉਂਦੀਓ]
ਕਟਾਊਂ :
[ਕਟਾਈਂ
ਕਟਾਇਓ
ਕਟਾਊ]
ਕਟਾਇਆ :
[ਕਟਾਏ
ਕਟਾਈ
ਕਟਾਈਆਂ;
ਕਟਾਇਆਂ]
ਕਟਾਈਦਾ :
[ਕਟਾਈਦੇ
ਕਟਾਈਦੀ
ਕਟਾਈਦੀਆਂ]
ਕਟਾਵਾਂ :
[ਕਟਾਈਏ
ਕਟਾਏਂ
ਕਟਾਓ
ਕਟਾਏ
ਕਟਾਉਣ]
ਕਟਾਵਾਂਗਾ/ਕਟਾਵਾਂਗੀ :
[ਕਟਾਵਾਂਗੇ/ਕਟਾਵਾਂਗੀਆਂ
ਕਟਾਏਂਗਾ/ਕਟਾਏਂਗੀ
ਕਟਾਓਗੇ/ਕਟਾਓਗੀਆਂ
ਕਟਾਏਗਾ/ਕਟਾਏਗੀ
ਕਟਾਉਣਗੇ/ਕਟਾਉਣਗੀਆਂ]
**ਕੱਟਾ** (ਨਾਂ, ਪੁ) [=ਮੱਝ ਦਾ ਬੱਚਾ]
[ਕੱਟੇ
ਕੱਟਿਆਂ
ਕੱਟੀ (ਇਲਿੰ)
ਕੱਟੀਆਂ]
ਕੱਟਾ-ਵੱਛਾ (ਨਾਂ, ਪੁ)
ਕੱਟੇ-ਵੱਛੇ
ਕੱਟਿਆਂ-ਵੱਛਿਆਂ
**ਕੱਟਾ** (ਨਾਂ, ਪੁ) [=ਛੋਟੀ ਬੋਰੀ]
[ਕੱਟੇ
ਕੱਟਿਆਂ
ਕੱਟਿਓਂ]
**ਕਟਾਅ** (ਨਾਂ, ਪੁ) ['ਕੱਟ' ਤੋਂ]
**ਕਟਾਈ** (ਨਾਂ, ਇਲਿੰ)
**ਕਟਾਖਸ਼** (ਨਾਂ, ਪੁ)
ਕਟਾਖਸ਼ਾਂ
**ਕਟਾਰ** (ਨਾਂ, ਇਲਿੰ)
ਕਟਾਰਾਂ
ਕਟਾਰੋਂ ;
ਕਟਾਰਬੰਦ (ਨਾਂ, ਪੁ)
ਕਟਾਰਬੰਦਾਂ
ਕਟਾਰੀ (ਨਾਂ, ਇਲਿੰ)
ਕਟਾਰੀਆਂ
**ਕਟਾਰਾ** (ਨਾਂ, ਪੁ)
ਕਟਾਰੇ
**ਕਟਾਰੀਆ** (ਨਾਂ, ਪੁ) [ਇੱਕ ਗੋਤ]
**ਕਟਿਆਲ** (ਨਾਂ, ਪੁ) [ਇੱਕ ਗੋਤ]
ਕਟਿਆਲਾਂ ;
ਕਟਿਆਲੋ (ਸੰਬੋ, ਬਵ)
**ਕਟਿੰਗ** (ਨਾਂ, ਇਲਿੰ) [ਅੰ : cutting]
**ਕੰਟੀਨ** (ਨਾਂ, ਇਲਿੰ)
ਕੰਟੀਨਾਂ
ਕੰਟੀਨੋਂ
**ਕੱਟੂ** (ਨਾਂ, ਪੁ)
ਕੱਟੂਆਂ
**ਕਟੋਚ** (ਨਾਂ, ਪੁ) [ਇੱਕ ਗੋਤ]
**ਕਟੋਰਾ** (ਨਾਂ, ਪੁ)

*ਮਾਲਵੇ ਵਿੱਚ ਵਧੇਰੇ **'ਕਟਰੂ'** ਬੋਲਿਆ ਜਾਂਦਾ ਹੈ।

[ਕਟੋਰੇ
ਕਟੋਰਿਆਂ
ਕਟੋਰਿਓਂ
ਕਟੋਰੀ (ਇਲਿੰ)
ਕਟੋਰੀਆਂ
ਕਟੋਰੀਓਂ]
**ਕਟੌਤੀ** (ਨਾਂ, ਇਲਿੰ)
[ਕਟੌਤੀਆਂ
ਕਟੌਤੀਓਂ]
**ਕੰਠ** (ਨਾਂ, ਪੁ) [=ਗਲ਼]
ਕੰਠੋਂ;
ਕੰਠੀ (ਵਿ) [ : ਕੰਠੀ ਧੁਨੀਆਂ]
**ਕਠਨ** (ਵਿ)
ਕਠਨਾਈ (ਨਾਂ, ਇਲਿੰ)
ਕਠਨਾਈਆਂ
**ਕਠਪੁਤਲੀ** (ਨਾਂ, ਇਲਿੰ)
ਕਠਪੁਤਲੀਆਂ
**ਕਠਫੋੜਾ** (ਨਾਂ, ਪੁ)
ਕਠਫੋੜੇ
ਕਠਫੋੜਿਆਂ
**ਕਠੋਰ** (ਵਿ)
ਕਠੋਰ-ਚਿੱਤ (ਵਿ)
ਕਠੋਰਤਾ (ਨਾਂ, ਇਲਿੰ)
**ਕੰਡ** (ਨਾਂ, ਇਲਿੰ) [=ਪਿੱਠ]
ਕੰਡਾਂ
ਕੰਡੋਂ
**ਕੰਡ** (ਨਾਂ, ਇਲਿੰ) [ : ਛੋਲਿਆਂ ਦੀ ਕਡ]
**ਕੰਡਕਟਰ** (ਨਾਂ, ਪੁ)
ਕੰਡਕਟਰਾਂ;
ਕੰਡਕਟਰਾ (ਸੰਬੋ)
ਕੰਡਕਟਰੋ
ਕੰਡਕਟਰੀ (ਨਾਂ, ਇਲਿੰ)
**ਕੰਡਮ** (ਵਿ) [ਅੰ: condemn]
**ਕੰਡਾ** (ਨਾਂ, ਪੁ)
ਕੰਡੇ
ਕੰਡਿਆਂ
†ਕੰਡਿਆਲ਼ਾ (ਵਿ)
ਕੰਡੇਦਾਰ (ਵਿ)
ਲੂੰ-ਕੰਡੇ (ਨਾਂ, ਪੁ, ਬਵ)
**ਕੰਡਾ** (ਨਾਂ, ਪੁ) [=ਤੱਕੜੀ]
[ਕੰਡੇ
ਕੰਡਿਆਂ
ਕੰਡਿਓਂ
ਕੰਡੀ (ਇਲਿੰ)
ਕੰਡੀਆਂ
ਕੰਡੀਓਂ]
†ਧਰਮ-ਕੰਡਾ (ਨਾਂ, ਪੁ)
**ਕੰਡਿਆਰੀ** (ਨਾਂ, ਇਲਿੰ)
**ਕੰਡਿਆਲ਼ਾ** (ਨਾਂ, ਪੁ) [=ਝਾੜ-ਚੂਹਾ]
ਕੰਡਿਆਲ਼ੇ
ਕੰਡਿਆਲ਼ਿਆਂ
**ਕੰਡਿਆਲ਼ਾ** (ਨਾਂ, ਪੁ) [=ਲਗਾਮ ਦਾ ਮੂੰਹ ਵਿਚਲਾ ਹਿੱਸਾ]
ਕੰਡਿਆਲ਼ੇ
ਕੰਡਿਆਲ਼ਿਆਂ
**ਕੰਡਿਆਲ਼ਾ** (ਵਿ, ਪੁ) [=ਕੰਡੇਦਾਰ]
[ਕੰਡਿਆਲ਼ੇ
ਕੰਡਿਆਲ਼ਿਆਂ
ਕੰਡਿਆਲ਼ੀ (ਇਲਿੰ)
ਕੰਡਿਆਲ਼ੀਆਂ]
**ਕੰਡੇਰਨਾ** (ਨਾਂ, ਪੁ) [=ਕੰਡਿਆਲ਼ਾ; ਮਲ]
ਕੰਡੇਰਨੇ
ਕੰਡੇਰਨਿਆਂ
**ਕੱਢ** (ਕਿ, ਸਕ) :—
ਕੱਢਣਾ :
[ਕੱਢਣੇ
ਕੱਢਣੀ
ਕੱਢਣੀਆਂ;
ਕੱਢਣ
ਕੱਢਣੋਂ]
ਕੱਢਦਾ :
[ਕੱਢਦੇ
ਕੱਢਦੀ
ਕੱਢਦੀਆਂ;
ਕੱਢਦਿਆਂ]
ਕੱਢਦੋਂ :
[ਕੱਢਦੀਓਂ
ਕੱਢਦਿਓ
ਕੱਢਦੀਓ]
ਕੱਢਾਂ :
[ਕੱਢੀਏ
ਕੱਢੇਂ
ਕੱਢੋ
ਕੱਢੇ
ਕੱਢਣ]
ਕੱਢਾਂਗਾ/ਕੱਢਾਂਗੀ :
[ਕੱਢਾਂਗੇ/ਕੱਢਾਂਗੀਆਂ
ਕੱਢੇਂਗਾ/ਕੱਢੇਂਗੀ
ਕੱਢੋਗੇ/ਕੱਢੋਗੀਆਂ
ਕੱਢੇਗਾ/ਕੱਢੇਗੀ
ਕੱਢਣਗੇ/ਕੱਢਣਗੀਆਂ]
ਕੱਢਿਆ :
[ਕੱਢੇ
ਕੱਢੀ
ਕੱਢੀਆਂ;
ਕੱਢਿਆਂ]
ਕੱਢੀਦਾ :
[ਕੱਢੀਦੇ
ਕੱਢੀਦੀ
ਕੱਢੀਦੀਆਂ]
ਕੱਢੂੰ :
[ਕੱਢੀਂ
ਕੱਢਿਓ
ਕੱਢੂ]
**ਕਢਵਾ** (ਕਿ, ਦੋਪ੍ਰੇ) :—
ਕਢਵਾਉਣਾ :
[ਕਢਵਾਉਣੇ
ਕਢਵਾਉਣੀ
ਕਢਵਾਉਣੀਆਂ;
ਕਢਵਾਉਣ
ਕਢਵਾਉਣੋਂ]
ਕਢਵਾਉਂਦਾ :
[ਕਢਵਾਉਂਦੇ
ਕਢਵਾਉਂਦੀ
ਕਢਵਾਉਂਦੀਆਂ;
ਕਢਵਾਉਂਦਿਆਂ]
ਕਢਵਾਉਂਦੋਂ :
[ਕਢਵਾਉਂਦੀਓਂ
ਕਢਵਾਉਂਦਿਓ
ਕਢਵਾਉਂਦੀਓ]
ਕਢਵਾਊਂ :
[ਕਢਵਾਈਂ
ਕਢਵਾਇਓ
ਕਢਵਾਊ]
ਕਢਵਾਇਆ :
[ਕਢਵਾਏ

ਕਢਵਾਈ
ਕਢਵਾਈਆਂ;
ਕਢਵਾਇਆਂ]
ਕਢਵਾਈਦਾ :
[ਕਢਵਾਈਦੇ
ਕਢਵਾਈਦੀ
ਕਢਵਾਈਦੀਆਂ]
ਕਢਵਾਵਾਂ :
[ਕਢਵਾਈਏ
ਕਢਵਾਏਂ
ਕਢਵਾਓ
ਕਢਵਾਏ
ਕਢਵਾਉਣ]
ਕਢਵਾਵਾਂਗਾ/ਕਢਵਾਵਾਂਗੀ :
[ਕਢਵਾਵਾਂਗੇ/ਕਢਵਾਵਾਂਗੀਆਂ
ਕਢਵਾਏਂਗਾ/ਕਢਵਾਏਂਗੀ
ਕਢਵਾਓਗੇ/ਕਢਵਾਓਗੀਆਂ
ਕਢਵਾਏਗਾ/ਕਢਵਾਏਗੀ
ਕਢਵਾਉਣਗੇ/ਕਢਵਾਉਣਗੀਆਂ]
**ਕਢਵਾਂ*** (ਵਿ, ਪੁ)
[ਕਢਵੇਂ
ਕਢਵਿਆਂ
ਕਢਵੀਂ (ਇਲਿੰ)
ਕਢਵੀਆਂ]
**ਕਢਵਾਈ** (ਨਾਂ, ਇਲਿੰ)
**ਕਢਾ** (ਕਿ, ਪ੍ਰੇ) :—
ਕਢਾਉਣਾ :
[ਕਢਾਉਣੇ
ਕਢਾਉਣੀ
ਕਢਾਉਣੀਆਂ;
ਕਢਾਉਣ
ਕਢਾਉਣੋਂ]
ਕਢਾਉਂਦਾ :
[ਕਢਾਉਂਦੇ
ਕਢਾਉਂਦੀ
ਕਢਾਉਂਦੀਆਂ;
ਕਢਾਉਂਦਿਆਂ]
ਕਢਾਉਂਦੋਂ :
[ਕਢਾਉਂਦੀਓ
ਕਢਾਉਂਦਿਓ

ਕਢਾਉਂਦੀਓ]
ਕਢਾਊਂ :
[ਕਢਾਈਂ
ਕਢਾਇਓ
ਕਢਾਊ]
ਕਢਾਇਆ :
[ਕਢਾਏ
ਕਢਾਈ
ਕਢਾਈਆਂ;
ਕਢਾਇਆਂ]
ਕਢਾਈਦਾ :
[ਕਢਾਈਦੇ
ਕਢਾਈਦੀ
ਕਢਾਈਦੀਆਂ]
ਕਢਾਵਾਂ :
[ਕਢਾਈਏ
ਕਢਾਏਂ
ਕਢਾਓ
ਕਢਾਏ
ਕਢਾਉਣ]
ਕਢਾਵਾਂਗਾ/ਕਢਾਵਾਂਗੀ :
[ਕਢਾਵਾਂਗੇ/ਕਢਾਵਾਂਗੀਆਂ
ਕਢਾਏਂਗਾ/ਕਢਾਏਂਗੀ
ਕਢਾਓਗੇ/ਕਢਾਓਗੀਆਂ
ਕਢਾਏਗਾ/ਕਢਾਏਗੀ
ਕਢਾਉਣਗੇ/ਕਢਾਉਣਗੀਆਂ]
**ਕੰਢਾ** (ਨਾਂ, ਪੁ)
[ਕੰਢੇ
ਕੰਢਿਆਂ
ਕੰਢਿਓਂ]
ਕੰਢੇ-ਕੰਢੇ (ਕਿਵਿ)
ਕੰਢਿਓਂ-ਕੰਢਿਓਂ (ਕਿਵਿ)
ਕੰਢਿਓ-ਕੰਢੀ (ਕਿਵਿ)
**ਕਢਾਈ** (ਨਾਂ, ਇਲਿੰ)
[ਕਢਾਈਆਂ
ਕਢਾਈਓਂ]
**ਕੰਢੀ** (ਨਾਂ, ਇਲਿੰ) [ਇੱਕ ਗਹਿਣਾ; ਮਲ; ਦੂਆ]
ਕੰਢੀਆਂ
**ਕੰਢੀ** (ਨਾਂ, ਇਲਿੰ) [ — ਪਹਾੜ ਦੀ ਤਲਹਟੀ]

ਕੰਢੀਓਂ
**ਕਣ** (ਨਾਂ, ਪੁ)
ਕਣਾਂ;
ਕਣਦਾਰ (ਵਿ)
**ਕਣਕ** (ਨਾਂ, ਇਲਿੰ)
ਕਣਕਾਂ
ਕਣਕੀਂ
ਕਣਕੋਂ :
ਕਣਕ-ਭਿੰਨਾ (ਵਿ, ਪੁ)
[ਕਣਕ-ਭਿੰਨੇ
ਕਣਕ-ਭਿੰਨਿਆਂ
ਕਣਕ-ਭਿੰਨੀ (ਇਲਿੰ)
ਕਣਕ-ਭਿੰਨੀਆਂ]
ਕਣਕਵੰਨਾ (ਵਿ, ਪੁ)
[ਕਣਕਵੰਨੇ
ਕਣਕਵੰਨਿਆਂ
ਕਣਕਵੰਨੀ (ਇਲਿੰ)
ਕਣਕਵੰਨੀਆਂ]
**ਕਣਕੂ** (ਨਾਂ, ਪੁ)
**ਕਣੱਖਾ** (ਵਿ, ਪੁ)
[ਕਣੱਖੇ
ਕਣੱਖਿਆਂ
ਕਣੱਖੀ (ਇਲਿੰ)
ਕਣੱਖੀਆਂ]
**ਕਣਾ** (ਨਾਂ, ਪੁ) [ : ਤੱਕੜੀ ਦਾ ਕਣਾ]
ਕਣੇ
ਕਣਿਆਂ
**ਕਣੀ** (ਨਾਂ, ਇਲਿੰ)
[ਕਣੀਆਂ
ਕਣੀਓਂ]
**ਕੱਤ** (ਕਿ, ਸਕ) :—
ਕੱਤਣਾ :
[ਕੱਤਣੇ
ਕੱਤਣੀ
ਕੱਤਣੀਆਂ;
ਕੱਤਣ
ਕੱਤਣੋਂ]
ਕੱਤਦਾ :
[ਕੱਤਦੇ
ਕੱਤਦੀ

*'ਕਾਢਵਾਂ' ਵੀ ਵਰਤੋਂ ਵਿੱਚ ਹੈ।

ਕੱਤਦੀਆਂ;
ਕੱਤਦਿਆਂ]
ਕੱਤਦੋਂ :
[ਕੱਤਦੀਓਂ
ਕੱਤਦਿਓ
ਕੱਤਦੀਓ]
ਕੱਤਾਂ :
[ਕੱਤੀਏ
ਕੱਤੇਂ
ਕੱਤੋ
ਕੱਤੇ
ਕੱਤਣ]
ਕੱਤਾਂਗਾ/ਕੱਤਾਂਗੀ :
[ਕੱਤਾਂਗੇ/ਕੱਤਾਂਗੀਆਂ
ਕੱਤੇਂਗਾ/ਕੱਤੇਂਗੀ
ਕੱਤੋਗੇ/ਕੱਤੋਗੀਆਂ
ਕੱਤੇਗਾ/ਕੱਤੇਗੀ
ਕੱਤਣਗੇ/ਕੱਤਣਗੀਆਂ]
ਕੱਤਿਆ :
[ਕੱਤੇ
ਕੱਤੀ
ਕੱਤੀਆਂ;
ਕੱਤਿਆਂ]
ਕੱਤੀਦਾ :
[ਕੱਤੀਦੇ
ਕੱਤੀਦੀ
ਕੱਤੀਦੀਆਂ]
ਕੱਤੂੰ :
[ਕੱਤੀਂ
ਕੱਤਿਓ
ਕੱਤੂ]

**ਕੰਤ*** (ਨਾਂ, ਪੁ)
ਕੰਤਾਂ

**ਕਤਈ** (ਵਿ; ਕਿਵਿ)

**ਕੱਤਕ**** (ਨਿਨਾਂ, ਪੁ)
ਕੱਤਕੋਂ
ਕੱਤਕੀ (ਵਿ) [ : ਕੱਤਕੀ ਮਕਈ]

**ਕੱਤਣ** (ਨਾਂ, ਪੁ)
ਕੱਤਣਾ-ਤੁੰਮਣਾ (ਨਾਂ, ਪੁ)
ਕੱਤਣ-ਤੁੰਮਣ

**ਕੱਤਣੀ** (ਨਾਂ, ਇਲਿੰ)
[ਕੱਤਣੀਆਂ
ਕੱਤਣੀਓਂ]

**ਕਤਰ** (ਨਾਂ, ਇਲਿੰ)
ਕਤਰਾਂ

**ਕਤਰ** (ਕਿ, ਸਕ) :—
ਕਤਰਦਾ :
[ਕਤਰਦੇ
ਕਤਰਦੀ
ਕਤਰਦੀਆਂ;
ਕਤਰਦਿਆਂ]
ਕਤਰਦੋਂ :
[ਕਤਰਦੀਓਂ
ਕਤਰਦਿਓ
ਕਤਰਦੀਓ]
ਕਤਰਨਾ :
[ਕਤਰਨੇ
ਕਤਰਨੀ
ਕਤਰਨੀਆਂ;
ਕਤਰਨ
ਕਤਰਨੋਂ]
ਕਤਰਾਂ :
[ਕਤਰੀਏ
ਕਤਰੇਂ
ਕਤਰੋ
ਕਤਰੇ
ਕਤਰਨ]
ਕਤਰਾਂਗਾ/ਕਤਰਾਂਗੀ :
[ਕਤਰਾਂਗੇ/ਕਤਰਾਂਗੀਆਂ
ਕਤਰੇਂਗਾ/ਕਤਰੇਂਗੀ
ਕਤਰੋਗੇ/ਕਤਰੋਗੀਆਂ
ਕਤਰੇਗਾ/ਕਤਰੇਗੀ
ਕਤਰਨਗੇ/ਕਤਰਨਗੀਆਂ]
ਕਤਰਿਆ :
[ਕਤਰੇ
ਕਤਰੀ
ਕਤਰੀਆਂ;
ਕਤਰਿਆਂ]
ਕਤਰੀਦਾ :
[ਕਤਰੀਦੇ
ਕਤਰੀਦੀ
ਕਤਰੀਦੀਆਂ]
ਕਤਰੂੰ :
[ਕਤਰੀਂ
ਕਤਰਿਓ
ਕਤਰੂ]

**ਕਤਰਨੀ** (ਨਾਂ, ਇਲਿੰ) [=ਕੈਂਚੀ]
ਕਤਰਨੀਆਂ

**ਕਤਰਵਾ** (ਕਿ, ਦੋਪ੍ਰੇ) :—
ਕਤਰਵਾਉਣਾ :
[ਕਤਰਵਾਉਣੇ
ਕਤਰਵਾਉਣੀ
ਕਤਰਵਾਉਣੀਆਂ;
ਕਤਰਵਾਉਣ
ਕਤਰਵਾਉਣੋਂ]
ਕਤਰਵਾਉਂਦਾ :
[ਕਤਰਵਾਉਂਦੇ
ਕਤਰਵਾਉਂਦੀ
ਕਤਰਵਾਉਂਦੀਆਂ;
ਕਤਰਵਾਉਂਦਿਆਂ]
ਕਤਰਵਾਉਂਦੋਂ :
[ਕਤਰਵਾਉਂਦੀਓਂ
ਕਤਰਵਾਉਂਦਿਓ
ਕਤਰਵਾਉਂਦੀਓ]
ਕਤਰਵਾਊਂ :
[ਕਤਰਵਾਈਂ
ਕਤਰਵਾਇਓ
ਕਤਰਵਾਊ]
ਕਤਰਵਾਇਆ :
[ਕਤਰਵਾਏ
ਕਤਰਵਾਈ
ਕਤਰਵਾਈਆਂ;
ਕਤਰਵਾਇਆਂ]
ਕਤਰਵਾਈਦਾ :
[ਕਤਰਵਾਈਦੇ
ਕਤਰਵਾਈਦੀ
ਕਤਰਵਾਈਦੀਆਂ]
ਕਤਰਵਾਵਾਂ :
[ਕਤਰਵਾਈਏ
ਕਤਰਵਾਏਂ

---

*ਲੋਕ-ਗੀਤਾਂ ਵਿੱਚ 'ਕੌਂਤ' ਵੀ ਵਰਤਿਆ ਗਿਆ ਹੈ ।

**ਬੋਲਚਾਲ ਵਿੱਚ ਮਾਝੀ ਰੂਪ 'ਕੱਤੇ', ਤੇ ਮਲਵਈ 'ਕੱਤਾ' ਹੈ।

ਕਤਰਵਾਓ
ਕਤਰਵਾਏ
ਕਤਰਵਾਉਣ]
ਕਤਰਵਾਵਾਂਗਾ/ਕਤਰਵਾਵਾਂਗੀ :
[ਕਤਰਵਾਵਾਂਗੇ/ਕਤਰਵਾਵਾਂਗੀਆਂ
ਕਤਰਵਾਏਂਗਾ/ਕਤਰਵਾਏਂਗੀ
ਕਤਰਵਾਓਗੇ/ਕਤਰਵਾਓਗੀਆਂ
ਕਤਰਵਾਏਗਾ/ਕਤਰਵਾਏਗੀ
ਕਤਰਵਾਉਣਗੇ/ਕਤਰਵਾਉਣਗੀਆਂ]
**ਕਤਰਵਾਈ** (ਨਾਂ, ਇਲਿੰ)
**ਕਤਰਾ** (ਨਾਂ, ਪੁ) [=ਤੁਬਕਾ]
ਕਤਰੇ
ਕਤਰਿਆਂ;
ਕਤਰਾ-ਕਤਰਾ (ਨਾਂ, ਪੁ)
ਕਤਰੇ-ਕਤਰੇ
**ਕਤਰਾ** (ਕਿ, ਪ੍ਰੇ) :—
ਕਤਰਾਉਣਾ :
[ਕਤਰਾਉਣੇ
ਕਤਰਾਉਣੀ
ਕਤਰਾਉਣੀਆਂ;
ਕਤਰਾਉਣ
ਕਤਰਾਉਣੋਂ]
ਕਤਰਾਉਂਦਾ :
[ਕਤਰਾਉਂਦੇ
ਕਤਰਾਉਂਦੀ
ਕਤਰਾਉਂਦੀਆਂ;
ਕਤਰਾਉਂਦਿਆਂ]
ਕਤਰਾਉਂਦੋਂ :
[ਕਤਰਾਉਂਦੀਓਂ
ਕਤਰਾਉਂਦਿਓ
ਕਤਰਾਉਂਦੀਓ]
ਕਤਰਾਊਂ :
[ਕਤਰਾਈਂ
ਕਤਰਾਇਓ
ਕਤਰਾਊ]
ਕਤਰਾਇਆ :
[ਕਤਰਾਏ
ਕਤਰਾਈ
ਕਤਰਾਈਆਂ;
ਕਤਰਾਇਆਂ]
ਕਤਰਾਈਦਾ :
[ਕਤਰਾਈਦੇ
ਕਤਰਾਈਦੀ
ਕਤਰਾਈਦੀਆਂ]
ਕਤਰਾਵਾਂ :
[ਕਤਰਾਈਏ
ਕਤਰਾਏਂ
ਕਤਰਾਓ
ਕਤਰਾਏ
ਕਤਰਾਉਣ]
ਕਤਰਾਵਾਂਗਾ/ਕਤਰਾਵਾਂਗੀ :
[ਕਤਰਾਵਾਂਗੇ/ਕਤਰਾਵਾਂਗੀਆਂ
ਕਤਰਾਏਂਗਾ/ਕਤਰਾਏਂਗੀ
ਕਤਰਾਓਗੇ/ਕਤਰਾਓਗੀਆਂ
ਕਤਰਾਏਗਾ/ਕਤਰਾਏਗੀ
ਕਤਰਾਉਣਗੇ/ਕਤਰਾਉਣਗੀਆਂ]
**ਕਤਰਾਈ** (ਨਾਂ, ਇਲਿੰ)
**ਕਤਲ** (ਨਾਂ, ਪੁ)
ਕਤਲਾਂ
ਕਤਲੋਂ;
ਕਤਲਗੜ੍ਹ (ਨਿਨਾਂ, ਪੁ)
ਕਤਲਗੜ੍ਹੀ (ਨਿਨਾਂ, ਇਲਿੰ)
ਕਤਲਗਾਹ (ਨਾਂ, ਇਲਿੰ)
ਕਤਲਗਾਹਾਂ
ਕਤਲਗਾਹੋਂ
ਕਤਲਾਮ (ਨਾਂ, ਪੁ)
†ਕਾਤਲ (ਨਾਂ, ਪੁ)
**ਕੱਤਲ਼** (ਨਾਂ, ਇਲਿੰ) [ : ਇੱਟ ਦੀ ਕੱਤਲ਼]
ਕੱਤਲ਼ਾਂ
**ਕਤਵਾ** (ਕਿ, ਦੋਪ੍ਰੇ) :—
ਕਤਵਾਉਣਾ ;
[ਕਤਵਾਉਣੇ
ਕਤਵਾਉਣੀ
ਕਤਵਾਉਣੀਆਂ;
ਕਤਵਾਉਣ
ਕਤਵਾਉਣੋਂ]
ਕਤਵਾਉਂਦਾ :
[ਕਤਵਾਉਂਦੇ
ਕਤਵਾਉਂਦੀ
ਕਤਵਾਉਂਦੀਆਂ;
ਕਤਵਾਉਂਦਿਆਂ]
ਕਤਵਾਉਂਦੋਂ :
[ਕਤਵਾਉਂਦੀਓਂ
ਕਤਵਾਉਂਦਿਓ
ਕਤਵਾਉਂਦੀਓ]
ਕਤਵਾਊਂ :
[ਕਤਵਾਈਂ
ਕਤਵਾਇਓ
ਕਤਵਾਊ]
ਕਤਵਾਇਆ :
[ਕਤਵਾਏ
ਕਤਵਾਈ
ਕਤਵਾਈਆਂ;
ਕਤਵਾਇਆਂ]
ਕਤਵਾਈਦਾ :
[ਕਤਵਾਈਦੇ
ਕਤਵਾਈਦੀ
ਕਤਵਾਈਦੀਆਂ]
ਕਤਵਾਵਾਂ :
[ਕਤਵਾਈਏ
ਕਤਵਾਏਂ
ਕਤਵਾਓ
ਕਤਵਾਏ
ਕਤਵਾਉਣ]
ਕਤਵਾਵਾਂਗਾ/ਕਤਵਾਵਾਂਗੀ :
[ਕਤਵਾਵਾਂਗੇ/ਕਤਵਾਵਾਂਗੀਆਂ
ਕਤਵਾਏਂਗਾ/ਕਤਵਾਏਂਗੀ
ਕਤਵਾਓਗੇ/ਕਤਵਾਓਗੀਆਂ
ਕਤਵਾਏਗਾ/ਕਤਵਾਏਗੀ
ਕਤਵਾਉਣਗੇ/ਕਤਵਾਉਣਗੀਆਂ]
**ਕਤਵਾਈ** (ਨਾਂ, ਇਲਿੰ)
**ਕਤ੍ਹਾ** (ਨਾਂ, ਇਲਿੰ) [=ਕਾਟ; ਬਣਤਰ]
**ਕਤਾ** (ਕਿ, ਪ੍ਰੇ) :—
ਕਤਾਉਣਾ :
[ਕਤਾਉਣੇ
ਕਤਾਉਣੀ
ਕਤਾਉਣੀਆਂ;
ਕਤਾਉਣ
ਕਤਾਉਣੋਂ]
ਕਤਾਉਂਦਾ :
[ਕਤਾਉਂਦੇ
ਕਤਾਉਂਦੀ
ਕਤਾਉਂਦੀਆਂ;
ਕਤਾਉਂਦਿਆਂ]
ਕਤਾਉਂਦੋਂ :
[ਕਤਾਉਂਦੀਓਂ

